**ਹਰਿ ਨਾਮੋ ਵਣੰਜੜਿਆ ; ਰਸਿ ਮੋਲਿ ਅਪਾਰਾ ਰਾਮ ॥** (੪੩੬-੭, ਆਸਾ, ਮਃ ੧)

I have purchased Almighty's  Name; its sweetness and value are unlimited.

**ਮੋਲਿ ਅਮੋਲੋ ਸਚ ਘਰਿ ਢੋਲੋ ; ਪ੍ਰਭ ਭਾਵੈ ਤਾ ਮੁੰਧ ਭਲੀ ॥** (੪੩੬-੭, ਆਸਾ, ਮਃ ੧)

His value is invaluable; the Beloved dwells in His true home. If it is pleasing to Almighty, then He blesses His bride.

**ਇਕਿ ਸੰਗਿ ਹਰਿ ਕੈ ਕਰਹਿ ਰਲੀਆ ; ਹਉ ਪੁਕਾਰੀ ਦਰਿ ਖਲੀ ॥** (੪੩੬-੮, ਆਸਾ, ਮਃ ੧)

Some enjoy sweet pleasures with Almighty, while I stand crying at His door.

**ਕਰਣ ਕਾਰਣ ਸਮਰਥ ਸ੍ਰੀਧਰ ; ਆਪਿ ਕਾਰਜੁ ਸਾਰਏ ॥** (੪੩੬-੮, ਆਸਾ, ਮਃ ੧)

The Creator, the Cause of causes, the All-powerful Almighty Himself arranges our affairs.

**ਨਾਨਕ ਨਦਰੀ ਧਨ ਸੋਹਾਗਣਿ ; ਸਬਦੁ , ਅਭ ਸਾਧਾਰਏ ॥੩॥** (੪੩੬-੯, ਆਸਾ, ਮਃ ੧)

Guru Nanak says, blessed is the soul-bride, upon whom He casts His Glance of Grace; she enshrines Guru's Shabad (Gurbani) in her heart. ||3||

**ਹਮ ਘਰਿ ਸਾਚਾ ਸੋਹਿਲੜਾ ; ਪ੍ਰਭ ਆਇਅੜੇ ਮੀਤਾ ਰਾਮ ॥** (੪੩੬-੯, ਆਸਾ, ਮਃ ੧)

In my home, the true songs of rejoicing resound; Almighty, my Friend, has come to me.

**ਰਾਵੇ ਰੰਗਿ ਰਾਤੜਿਆ ; ਮਨੁ ਲੀਅੜਾ ਦੀਤਾ ਰਾਮ ॥** (੪੩੬-੧੦, ਆਸਾ, ਮਃ ੧)

He enjoys me, and imbued with His Love, I have captivated His heart, and given mine to Him.

**ਆਪਣਾ ਮਨੁ ਦੀਆ , ਹਰਿ ਵਰੁ ਲੀਆ ; ਜਿਉ ਭਾਵੈ ਤਿਉ ਰਾਵਏ ॥** (੪੩੬-੧੦, ਆਸਾ, ਮਃ ੧)

I gave my mind, and obtained Almighty as my Husband; as it pleases His Will, He enjoys me.

**ਤਨੁ ਮਨੁ ਪਿਰ ਆਗੈ , ਸਬਦਿ ਸਭਾਗੈ ; ਘਰਿ ਅੰਮ੍ਰਿਤ ਫਲੁ ਪਾਵਏ ॥** (੪੩੬-੧੧, ਆਸਾ, ਮਃ ੧)

I have placed my body and mind before my Husband Almighty, and through the Shabad, I have been blessed. Within the home of my own self, I have obtained the ambrosial fruit.

**ਬੁਧਿ ਪਾਠਿ ਨ ਪਾਈਐ , ਬਹੁ ਚਤੁਰਾਈਐ ; ਭਾਇ ਮਿਲੈ ਮਨਿ ਭਾਣੇ ॥** (੪੩੬-੧੨, ਆਸਾ, ਮਃ ੧)

He is not obtained by intellectual recitation or great cleverness; only by love does the mind obtain Him.

**ਨਾਨਕ , ਠਾਕੁਰ ਮੀਤ ਹਮਾਰੇ ; ਹਮ ਨਾਹੀ ਲੋਕਾਣੇ ॥੪॥੧॥** (੪੩੬-੧੨, ਆਸਾ, ਮਃ ੧)

Guru Nanak says, Master (Almighty) is my Best Friend; I am not an ordinary person. ||4||1||

**ਆਸਾ , ਮਹਲਾ ੧ ॥** (੪੩੬-੧੩)

Aasaa, First Mahl: (In this Chhant Guru Ji addresses Almighty. There will be two Padas based on the movement of this Chhant.)

**ਅਨਹਦੋ ਅਨਹਦੁ ਵਾਜੈ ; ਰੁਣ ਝੁਣਕਾਰੇ , ਰਾਮ ॥** (੪੩੬-੧੩, ਆਸਾ, ਮਃ ੧)

The unstruck melody of the sound current resounds with the vibrations of the celestial instruments.

**ਮੇਰਾ ਮਨੋ ਮੇਰਾ ਮਨੁ ਰਾਤਾ ; ਲਾਲ ਪਿਆਰੇ ਰਾਮ ॥ (ਰਾੱਤਾ ਬੋਲੋ)** (੪੩੬-੧੩, ਆਸਾ, ਮਃ ੧)

My mind, my mind is imbued with the Love of my Darling Beloved.

**ਅਨਦਿਨੁ ਰਾਤਾ ਮਨੁ ਬੈਰਾਗੀ ; ਸੁੰਨ ਮੰਡਲਿ ਘਰੁ ਪਾਇਆ ॥ (ਰਾੱਤਾ ਬੋਲੋ)** (੪੩੬-੧੪, ਆਸਾ, ਮਃ ੧)

Night and day, my detached mind remains absorbed in Almighty, and I obtain my home in the profound trance of the celestial void.

**ਆਦਿ ਪੁਰਖੁ ਅਪਰੰਪਰੁ ਪਿਆਰਾ ;**
**ਸਤਿਗੁਰਿ ਅਲਖੁ ਲਖਾਇਆ ॥ (ਅਲੱਖੁ ਬੋਲੋ)** (੪੩੬-੧੪, ਆਸਾ, ਮਃ ੧)

The True Guru has revealed to me the Primal Almighty, the Infinite, my Beloved, the Unseen.

**ਆਸਣਿ ਬੈਸਣਿ ਥਿਰੁ ਨਾਰਾਇਣੁ ; ਤਿਤੁ ਮਨੁ ਰਾਤਾ ਵੀਚਾਰੇ ॥ (ਰਾੱਤਾ ਬੋਲੋ)**(੪੩੬-੧੫, ਆਸਾ, ਮਃ ੧)

Almighty’s posture and His seat are permanent; my mind is absorbed in reflective contemplation upon Him.

**ਨਾਨਕ , ਨਾਮਿ ਰਤੇ ਬੈਰਾਗੀ ; ਅਨਹਦ ਰੁਣ ਝੁਣਕਾਰੇ ॥੧॥ (ਰੱਤੇ ਬੋਲੋ)** (੪੩੬-੧੫, ਆਸਾ, ਮਃ ੧)

Guru Nanak says, the detached ones are imbued with His Name, the unstruck melody, and the celestial vibrations. ||1||

**ਤਿਤੁ ਅਗਮ ਤਿਤੁ ਅਗਮ ਪੁਰੇ ; ਕਹੁ ਕਿਤੁ ਬਿਧਿ ਜਾਈਐ ਰਾਮ ॥** (੪੩੬-੧੬, ਆਸਾ, ਮਃ ੧)

Tell me, how can I reach that unreachable, that unreachable city?

**ਸਚੁ ਸੰਜਮੋ ਸਾਰਿ ਗੁਣਾ ; ਗੁਰ ਸਬਦੁ ਕਮਾਈਐ ਰਾਮ ॥** (੪੩੬-੧੭, ਆਸਾ, ਮਃ ੧)

By practicing truthfulness and self-restraint, by contemplating His Glorious Virtues, and living by practicing Guru's Shabad.

**ਸਚੁ ਸਬਦੁ ਕਮਾਈਐ , ਨਿਜ ਘਰਿ ਜਾਈਐ ; ਪਾਈਐ ਗੁਣੀ ਨਿਧਾਨਾ ॥** (੪੩੬-੧੭, ਆਸਾ, ਮਃ ੧)

Practicing the True Shabad, one comes to the home of his own inner being, and obtains the treasure of virtue.

**ਤਿਤੁ ਸਾਖਾ ਮੂਲੁ ਪਤੁ ਨਹੀ ਡਾਲੀ ; ਸਿਰਿ ਸਭਨਾ ਪਰਧਾਨਾ ॥** (੪੩੬-੧੮, ਆਸਾ, ਮਃ ੧)

He has no stems, roots, leaves or branches, but He is the Supreme Almighty over the heads of all.

**ਜਪੁ ਤਪੁ ਕਰਿ ਕਰਿ ਸੰਜਮ ਥਾਕੀ ; ਹਠਿ ਨਿਗ੍ਰਹਿ ਨਹੀ ਪਾਈਐ ॥** (੪੩੬-੧੮, ਆਸਾ, ਮਃ ੧)

Practicing intensive meditation, chanting and self-discipline, people have grown weary; stubbornly practicing these rituals, they still have not found Him.

**ਨਾਨਕ , ਸਹਜਿ ਮਿਲੇ ਜਗਜੀਵਨ ;**
**ਸਤਿਗੁਰ ਬੂਝ ਬੁਝਾਈਐ ॥੨॥** **(ਬੁੱਝਾਈਐ ਬੋਲੋ)** (੪੩੬-੧੯, ਆਸਾ, ਮਃ ੧)

Guru Nanak says, through spiritual wisdom, Almighty, the Life of the world, is met; the True Guru imparts this understanding. ||2||

**ਗੁਰੁ ਸਾਗਰੋ ਰਤਨਾਗਰੁ ; ਤਿਤੁ ਰਤਨ ਘਣੇਰੇ ਰਾਮ ॥** (੪੩੬-੧੯, ਆਸਾ, ਮਃ ੧)

The Guru is the ocean, the mountain of jewels, overflowing with jewels.

**ਕਰਿ ਮਜਨੋ ਸਪਤ ਸਰੇ ; ਮਨ ਨਿਰਮਲ ਮੇਰੇ ਰਾਮ ॥** **(ਮੱਜਨੋ ਬੋਲੋ)** (੪੩੭-੧, ਆਸਾ, ਮਃ ੧)

Take your bath in the seven seas, O my mind, and become pure.

**ਨਿਰਮਲ ਜਲਿ ਨ੍ਹਾਏ , ਜਾ ਪ੍ਰਭ ਭਾਏ ; ਪੰਚ ਮਿਲੇ ਵੀਚਾਰੇ ॥** **(ਨ੍ਹਾਏ ਬੋਲੋ)** (੪੩੭-੧, ਆਸਾ, ਮਃ ੧)

One bathes in the water of purity when it is pleasing to Almighty, and obtains the five virtues by reflective meditation.

**ਕਾਮੁ ਕਰੋਧੁ ਕਪਟੁ ਬਿਖਿਆ ਤਜਿ ; ਸਚੁ ਨਾਮੁ ਉਰਿ ਧਾਰੇ ॥** (੪੩੭-੨, ਆਸਾ, ਮਃ ੧)

Renouncing sexual desire, anger, deceit and evil desires, he enshrines the True Name in his heart.

**ਹਉਮੈ ਲੋਭ ਲਹਰਿ ਲਬ ਥਾਕੇ ; ਪਾਏ ਦੀਨ ਦਇਆਲਾ ॥** (੪੩੭-੨, ਆਸਾ, ਮਃ ੧)

When the waves of ego, greed and avarice subside, he finds Master (Almighty), Merciful to the meek.

**ਨਾਨਕ , ਗੁਰ ਸਮਾਨਿ ਤੀਰਥੁ ਨਹੀ ਕੋਈ ; ਸਾਚੇ ਗੁਰ ਗੋਪਾਲਾ ॥੩॥** (੪੩੭-੩, ਆਸਾ, ਮਃ ੧)

Guru Nanak says, there is no place of pilgrimage comparable to the Guru; the True Guru is Almighty of the world. ||3||

**ਹਉ ਬਨੁ ਬਨੋ ਦੇਖਿ ਰਹੀ ; ਤ੍ਰਿਣੁ ਦੇਖਿ ਸਬਾਇਆ ਰਾਮ ॥** (੪੩੭-੩, ਆਸਾ, ਮਃ ੧)

I have searched the jungles and forests, and looked upon all the fields.

ਤ੍ਰਿਭਵਣੋ ਤੁਝਹਿ ਕੀਆ ; ਸਭੁ ਜਗਤੁ ਸਬਾਇਆ ਰਾਮ ॥ (੪੩੭-੪, ਆਸਾ, ਮਃ ੧)
You created the three worlds, the entire universe, everything.

ਤੇਰਾ ਸਭੁ ਕੀਆ ਤੂੰ ਥਿਰੁ ਥੀਆ ; ਤੁਧੁ ਸਮਾਨਿ ਕੋ ਨਾਹੀ ॥ (੪੩੭-੫, ਆਸਾ, ਮਃ ੧)
You created everything; You alone are permanent. Nothing is equal to You.

ਤੂੰ ਦਾਤਾ , ਸਭ ਜਾਚਿਕ ਤੇਰੇ ; ਤੁਧੁ ਬਿਨੁ ਕਿਸੁ ਸਾਲਾਹੀ ॥ (੪੩੭-੫, ਆਸਾ, ਮਃ ੧)
You are the Giver - all are Your beggars; without You, who should we praise?

ਅਣਮੰਗਿਆ ਦਾਨੁ ਦੀਜੈ ਦਾਤੇ ; ਤੇਰੀ ਭਗਤਿ ਭਰੇ ਭੰਡਾਰਾ ॥ (੪੩੭-੬, ਆਸਾ, ਮਃ ੧)
You bestow Your gifts, even when we do not ask for them, Dear Great Giver; devotion to You is a treasure over-flowing.

ਰਾਮ ਨਾਮ ਬਿਨੁ ਮੁਕਤਿ ਨ ਹੋਈ ; ਨਾਨਕੁ ਕਹੈ ਵੀਚਾਰਾ ॥੪॥੨॥ (੪੩੭-੬, ਆਸਾ, ਮਃ ੧)
Without Almighty's Name, there is no liberation; so says Guru Nanak, the meek. ||4||2||

ਆਸਾ , ਮਹਲਾ ੧ ॥ (੪੩੭-੭)
Aasaa, First Mahl:

ਮੇਰਾ ਮਨੋ ਮੇਰਾ ਮਨੁ ਰਾਤਾ ; ਰਾਮ ਪਿਆਰੇ ਰਾਮ ॥ (ਰਾੱਤਾ ਬੋਲੋ) (੪੩੭-੭, ਆਸਾ, ਮਃ ੧)
My mind, my mind is attuned to the Love of my Beloved Almighty.

ਸਚੁ ਸਾਹਿਬੋ ; ਆਦਿ ਪੁਰਖੁ , ਅਪਰੰਪਰੋ ਧਾਰੇ ਰਾਮ ॥ (੪੩੭-੭, ਆਸਾ, ਮਃ ੧)
The True Master, the Primal Being, the Infinite One, is the Support of the earth.

ਅਗਮ ਅਗੋਚਰੁ ਅਪਰ ਅਪਾਰਾ ; ਪਾਰਬ੍ਰਹਮੁ ਪਰਧਾਨੋ ॥ (੪੩੭-੮, ਆਸਾ, ਮਃ ੧)
He is unfathomable, unapproachable, infinite and incomparable. He is the Supreme Creator, above all.

ਆਦਿ ਜੁਗਾਦੀ ਹੈ ਭੀ ਹੋਸੀ ; ਅਵਰੁ ਝੂਠਾ ਸਭੁ ਮਾਨੋ ॥ (੪੩੭-੮, ਆਸਾ, ਮਃ ੧)
He is Almighty, from the beginning, throughout the ages, now and forevermore; know that all else is false.

ਕਰਮ ਧਰਮ ਕੀ ਸਾਰ ਨ ਜਾਣੈ ; ਸੁਰਤਿ ਮੁਕਤਿ ਕਿਉ ਪਾਈਐ ॥ (੪੩੭-੯, ਆਸਾ, ਮਃ ੧)
If one does not appreciate the value of good deeds and Dharmic faith, how can one obtain clarity of consciousness and liberation?

**ਨਾਨਕ ਗੁਰਮੁਖਿ ਸਬਦਿ ਪਛਾਣੈ ; ਅਹਿਨਿਸਿ ਨਾਮੁ ਧਿਆਈਐ ॥੧॥** (੪੩੭-੯, ਆਸਾ, ਮਃ ੧)

Guru Nanak says, the Gurmukh realizes Guru's Shabad (Gurbani); night and day, he meditates on Almighty's Name (Naam). ||1||

**ਮੇਰਾ ਮਨੋ , ਮੇਰਾ ਮਨੁ ਮਾਨਿਆ ; ਨਾਮੁ ਸਖਾਈ ਰਾਮ ॥** (੪੩੭-੧੦, ਆਸਾ, ਮਃ ੧)

My mind, my mind has come to accept, that Almighty's Name (Naam) is our only Friend.

**ਹਉਮੈ ਮਮਤਾ ਮਾਇਆ ; ਸੰਗਿ ਨ ਜਾਈ ਰਾਮ ॥** (੪੩੭-੧੧, ਆਸਾ, ਮਃ ੧)

Egotism, worldly attachment, and the lures of Maya shall not go with you.

**ਮਾਤਾ ਪਿਤ ਭਾਈ , ਸੁਤ ਚਤੁਰਾਈ ; ਸੰਗਿ ਨ ਸੰਪੈ ਨਾਰੇ ॥** (੪੩੭-੧੧, ਆਸਾ, ਮਃ ੧)

Mother, father, famliy, children, cleverness, property and spouses - none of these shall go with you.

**ਸਾਇਰ ਕੀ ਪੁਤ੍ਰੀ , ਪਰਹਰਿ ਤਿਆਗੀ ; ਚਰਣ ਤਲੈ ਵੀਚਾਰੇ ॥** (੪੩੭-੧੨, ਆਸਾ, ਮਃ ੧)

I have renounced Maya, the daughter of the ocean; reflecting upon reality, I have trampled it under my feet.

**ਆਦਿ ਪੁਰਖਿ ਇਕੁ ਚਲਤੁ ਦਿਖਾਇਆ ; ਜਹ ਦੇਖਾ ਤਹ ਸੋਈ ॥** (੪੩੭-੧੨, ਆਸਾ, ਮਃ ੧)

The Primal Almighty has revealed this wondrous show; wherever I look, there I see Him.

**ਨਾਨਕ , ਹਰਿ ਕੀ ਭਗਤਿ ਨ ਛੋਡਉ ; ਸਹਜੇ ਹੋਇ ਸੁ ਹੋਈ ॥੨॥** (੪੩੭-੧੩, ਆਸਾ, ਮਃ ੧)

Guru Nanak says, I shall not forsake Almighty's meditation; in the natural course, what shall be, shall be. ||2||

**ਮੇਰਾ ਮਨੋ , ਮੇਰਾ ਮਨੁ ਨਿਰਮਲੁ ; ਸਾਚੁ ਸਮਾਲੇ ਰਾਮ ॥** (੪੩੭-੧੩, ਆਸਾ, ਮਃ ੧)

My mind, my mind has become pure, contemplating the True Almighty.

**ਅਵਗਣ ਮੇਟਿ ਚਲੇ ; ਗੁਣ ਸੰਗਮ ਨਾਲੇ ਰਾਮ ॥** (੪੩੭-੧੪, ਆਸਾ, ਮਃ ੧)

I have dispelled my vices, and now I walk in the company of the virtuous.

**ਅਵਗਣ ਪਰਹਰਿ ਕਰਣੀ ਸਾਰੀ ; ਦਰਿ ਸਚੈ ਸਚਿਆਰੋ ॥** (੪੩੭-੧੪, ਆਸਾ, ਮਃ ੧)

Discarding my vices, I do good deeds, and in the True Court, I am judged as true.

**ਆਵਣੁ ਜਾਵਣੁ ਠਾਕਿ ਰਹਾਏ ; ਗੁਰਮੁਖਿ ਤਤੁ ਵੀਚਾਰੋ ॥** (੪੩੭-੧੫, ਆਸਾ, ਮਃ ੧)

My coming and going has come to an end; as Gurmukh, I reflect upon the nature of reality.

ਸਾਜਨੁ ਮੀਤੁ ਸੁਜਾਣੁ ਸਖਾ ਤੂੰ ; ਸਚਿ ਮਿਲੈ ਵਡਿਆਈ ॥ (੪੩੭-੧੫, ਆਸਾ, ਮਃ ੧)

O my Dear Friend, You are my all-knowing companion; grant me the glory of Your True Name.

ਨਾਨਕ ਨਾਮੁ ਰਤਨੁ ਪਰਗਾਸਿਆ ; ਐਸੀ ਗੁਰਮਤਿ ਪਾਈ ॥੩॥ (੪੩੭-੧੬, ਆਸਾ, ਮਃ ੧)

Guru Nanak says, the jewel of Almighty's Name (Naam) has been revealed to me; such are the Teachings I have received from the Guru. ||3||

ਸਚੁ ਅੰਜਨੋ ਅੰਜਨੁ ਸਾਰਿ ; ਨਿਰੰਜਨਿ ਰਾਤਾ ਰਾਮ ॥ (ਰਾੱਤਾ ਬੋਲੋ) (੪੩੭-੧੬, ਆਸਾ, ਮਃ ੧)

I have carefully applied the healing ointment to my eyes, and I am attuned to the Pure Almighty.

ਮਨਿ ਤਨਿ ਰਵਿ ਰਹਿਆ ; ਜਗਜੀਵਨੋ ਦਾਤਾ ਰਾਮ ॥ (੪੩੭-੧੭, ਆਸਾ, ਮਃ ੧)

He is permeating my mind and body, the Life of the world, Almighty, the Great Giver.

ਜਗਜੀਵਨੁ ਦਾਤਾ , ਹਰਿ ਮਨਿ ਰਾਤਾ ; (ਰਾੱਤਾ ਬੋਲੋ)
ਸਹਜਿ ਮਿਲੈ ਮੇਲਾਇਆ ॥ (੪੩੭-੧੭, ਆਸਾ, ਮਃ ੧)

My mind is imbued with Almighty, the Great Giver, the Life of the world; I have merged and blended with Him, with intuitive ease.

ਸਾਧ ਸਭਾ ਸੰਤਾ ਕੀ ਸੰਗਤਿ ; ਨਦਰਿ ਪ੍ਰਭੂ ਸੁਖੁ ਪਾਇਆ ॥ (੪੩੭-੧੮, ਆਸਾ, ਮਃ ੧)

In the Company of the Holy, and the Saints' Society, by Almighty's Grace, peace is obtained.

ਹਰਿ ਕੀ ਭਗਤਿ ਰਤੇ ਬੈਰਾਗੀ ; ਚੂਕੇ ਮੋਹ ਪਿਆਸਾ ॥ (ਰੱਤੇ ਬੋਲੋ) (੪੩੭-੧੮, ਆਸਾ, ਮਃ ੧)

The renunciates remain absorbed in meditation of Almighty; they are rid of worldly attachment and desire.

ਨਾਨਕ , ਹਉਮੈ ਮਾਰਿ ਪਤੀਣੇ ; ਵਿਰਲੇ ਦਾਸ ਉਦਾਸਾ ॥੪॥੩॥ (੪੩੭-੧੯, ਆਸਾ, ਮਃ ੧)

Guru Nanak says, how rare is that unattached servant, who conquers his ego, and remains pleased with Almighty. ||4||3||

ਰਾਗੁ ਆਸਾ , ਮਹਲਾ ੧ ; ਛੰਤ , ਘਰੁ ੨ ॥ (੪੩੮-੧)

Raag Aasaa, First Mahl, Chhant, Second House:

ੴ ; ਸਤਿਗੁਰ ਪ੍ਰਸਾਦਿ ॥ (੪੩੮-੨)

There is only one Almighty without duality (Eak), life of the entire creation (Ong), creator (kaar), true form in all ages and time dimensions (Sat), destroyer of the darkness of ignorance (Gu) and illuminator of knowledge (Ru), Grace (Persad); i.e. Almighty who is the life form of all is obtainable only with the Guru's grace.

ਤੂੰ ਸਭਨੀ ਥਾਈ , ਜਿਥੈ ਹਉ ਜਾਈ ; ਸਾਚਾ ਸਿਰਜਣਹਾਰੁ ਜੀਉ ॥ (੪੩੮-੨, ਆਸਾ, ਮਃ ੧)

You are everywhere, wherever I go, Dear True Creator (Almighty).

ਸਭਨਾ ਕਾ ਦਾਤਾ , ਕਰਮ ਬਿਧਾਤਾ ; ਦੂਖ ਬਿਸਾਰਣਹਾਰੁ ਜੀਉ ॥ (੪੩੮-੨, ਆਸਾ, ਮਃ ੧)

You are the Giver of all, the Architect of Destiny, the Dispeller of distress.

ਦੂਖ ਬਿਸਾਰਣਹਾਰੁ ਸੁਆਮੀ ; ਕੀਤਾ ਜਾ ਕਾ ਹੋਵੈ ॥ (੪੩੮-੩, ਆਸਾ, ਮਃ ੧)

Master (Almighty) is the Dispeller of distress; all that happens is by His doing.

ਕੋਟ ਕੋਟੰਤਰ ਪਾਪਾ ਕੇਰੇ ; ਏਕ ਘੜੀ ਮਹਿ ਖੋਵੈ ॥ (੪੩੮-੩, ਆਸਾ, ਮਃ ੧)

Millions upon millions of sins, He destroys in an instant.

ਹੰਸ , ਸਿ ਹੰਸਾ ; ਬਗ , ਸਿ ਬਗਾ ; ਘਟ ਘਟ ਕਰੇ ਬੀਚਾਰੁ ਜੀਉ ॥ (੪੩੮-੪, ਆਸਾ, ਮਃ ੧)

He calls a swan a swan, and a crane a crane; He contemplates each and every heart.

ਤੂੰ ਸਭਨੀ ਥਾਈ , ਜਿਥੈ ਹਉ ਜਾਈ ; ਸਾਚਾ ਸਿਰਜਣਹਾਰੁ ਜੀਉ ॥੧॥ (੪੩੮-੪, ਆਸਾ, ਮਃ ੧)

You are everywhere, wherever I go, Dear True Creator (Almighty). ||1||

ਜਿਨ੍ ਇਕ ਮਨਿ ਧਿਆਇਆ , ਤਿਨ੍ ਸੁਖੁ ਪਾਇਆ ;
ਤੇ ਵਿਰਲੇ ਸੰਸਾਰਿ ਜੀਉ ॥ (੪੩੮-੫, ਆਸਾ, ਮਃ ੧)

Those who meditate on Him single-mindedly obtain peace; how rare are they in this world.

ਤਿਨ ਜਮੁ ਨੇੜਿ ਨ ਆਵੈ , ਗੁਰ ਸਬਦੁ ਕਮਾਵੈ ;
ਕਬਹੁ ਨ ਆਵਹਿ ਹਾਰਿ ਜੀਉ ॥ (੪੩੮-੬, ਆਸਾ, ਮਃ ੧)

The Messenger of Death does not draw near those who live the Guru's Teachings; they never return defeated.

ਤੇ ਕਬਹੁ ਨ ਹਾਰਹਿ , ਹਰਿ ਹਰਿ ਗੁਣ ਸਾਰਹਿ ;
ਤਿਨ੍ ਜਮੁ ਨੇੜਿ ਨ ਆਵੈ ॥ (੪੩੮-੬, ਆਸਾ, ਮਃ ੧)

Those who appreciate the Praises of Almighty's Virtues, never suffer defeat; the Messenger of Death does not even approach them.

ਜੰਮਣੁ ਮਰਣੁ ਤਿਨ੍ਾ ਕਾ ਚੂਕਾ ; ਜੋ ਹਰਿ ਲਾਗੇ ਪਾਵੈ ॥ (੪੩੮-੭, ਆਸਾ, ਮਃ ੧)

Birth and death are ended for those who are attached to the feet of Almighty.

ਗੁਰਮਤਿ ਹਰਿ ਰਸੁ , ਹਰਿ ਫਲੁ ਪਾਇਆ ;
ਹਰਿ ਹਰਿ ਨਾਮੁ ਉਰ ਧਾਰਿ ਜੀਉ ॥ (੪੩੮-੮, ਆਸਾ, ਮਃ ੧)

Through the Guru's Teachings, they obtain the sublime essence of Almighty, and the fruit of Almighty; they enshrine Almighty's Name, in their hearts.

ਜਿਨ੍ ਇਕ ਮਨਿ ਧਿਆਇਆ , ਤਿਨ੍ ਸੁਖੁ ਪਾਇਆ ;
ਤੇ ਵਿਰਲੇ ਸੰਸਾਰਿ ਜੀਉ ॥੨॥ (੪੩੮-੮, ਆਸਾ, ਮਃ ੧)

Those who meditate on Him single-mindedly obtain peace; how rare are they in this world. ||2||

ਜਿਨਿ ਜਗਤੁ ਉਪਾਇਆ , ਧੰਧੈ ਲਾਇਆ ;
ਤਿਸੈ ਵਿਟਹੁ ਕੁਰਬਾਣੁ ਜੀਉ ॥ (੪੩੮-੯, ਆਸਾ, ਮਃ ੧)

He who created the world and assigned all to their tasks - unto Him I am a sacrifice.

ਤਾ ਕੀ ਸੇਵ ਕਰੀਜੈ , ਲਾਹਾ ਲੀਜੈ ;
ਹਰਿ ਦਰਗਹ ਪਾਈਐ ਮਾਣੁ ਜੀਉ ॥ (੪੩੮-੧੦, ਆਸਾ, ਮਃ ੧)

So serve Him, and gather profit, and you shall obtain honor in Almighty's Court.

ਹਰਿ ਦਰਗਹ ਮਾਨੁ ਸੋਈ ਜਨੁ ਪਾਵੈ ;
ਜੋ ਨਰੁ ਏਕੁ ਪਛਾਣੈ ॥ (੪੩੮-੧੦, ਆਸਾ, ਮਃ ੧)

That humble being, who recognizes the One Almighty alone, obtains honor in Almighty's Court.

ਓਹੁ ਨਵ ਨਿਧਿ ਪਾਵੈ , ਗੁਰਮਤਿ ਹਰਿ ਧਿਆਵੈ ;
ਨਿਤ ਹਰਿ ਗੁਣ ਆਖਿ ਵਖਾਣੈ ॥ (੪੩੮-੧੧, ਆਸਾ, ਮਃ ੧)

One who meditates on Almighty, through the Guru's Teachings, obtains the nine treasures; he chants and repeats continually the Praises of Almighty's Virtues.

ਅਹਿਨਿਸਿ , ਨਾਮੁ ਤਿਸੈ ਕਾ ਲੀਜੈ ;
ਹਰਿ ਊਤਮੁ ਪੁਰਖੁ ਪਰਧਾਨੁ ਜੀਉ ॥ (੪੩੮-੧੨, ਆਸਾ, ਮਃ ੧)

Day and night, take Almighty's Name (Naam), the most sublime Primal Being.

ਜਿਨਿ ਜਗਤੁ ਉਪਾਇਆ , ਧੰਧੈ ਲਾਇਆ ;
ਹਉ ਤਿਸੈ ਵਿਟਹੁ ਕੁਰਬਾਨੁ ਜੀਉ ॥੩॥ (੪੩੮-੧੨, ਆਸਾ, ਮਃ ੧)

The One who created the world and assigned all to their tasks - I am a sacrifice to Him. ||3||

ਨਾਮੁ ਲੈਨਿ ਸਿ ਸੋਹਹਿ , ਤਿਨ ਸੁਖ ਫਲ ਹੋਵਹਿ ;
ਮਾਨਹਿ ਸੇ ਜਿਣਿ ਜਾਹਿ ਜੀਉ ॥ (੪੩੮-੧੩, ਆਸਾ, ਮਃ ੧)

Those who chant Almighty's Name (Naam) look beautiful; they obtain the fruit of peace. Those who believe in the Name win the game of life.

ਤਿਨ ਫਲ ਤੋਟਿ ਨ ਆਵੈ , ਜਾ ਤਿਸੁ ਭਾਵੈ ; ਜੇ ਜੁਗ ਕੇਤੇ ਜਾਹਿ ਜੀਉ ॥ (੪੩੮-੧੪, ਆਸਾ, ਮਃ ੧)

Their blessings are not exhausted, if it pleases Almighty, even though numerous ages may pass.

ਜੇ ਜੁਗ ਕੇਤੇ ਜਾਹਿ ਸੁਆਮੀ ; ਤਿਨ ਫਲ ਤੋਟਿ ਨ ਆਵੈ ॥ (੪੩੮-੧੪, ਆਸਾ, ਮਃ ੧)

Even though numerous ages may pass, Dear Master, their blessings are not exhausted.

ਤਿਨ੍ ਜਰਾ ਨ ਮਰਣਾ , ਨਰਕਿ ਨ ਪਰਣਾ ; ਜੋ ਹਰਿ ਨਾਮੁ ਧਿਆਵੈ ॥ (੪੩੮-੧੫, ਆਸਾ, ਮਃ ੧)

They do not age, they do not die and fall into hell, if they meditate on Almighty's Name (Naam).

ਹਰਿ ਹਰਿ ਕਰਹਿ , ਸਿ ਸੂਕਹਿ ਨਾਹੀ ;
ਨਾਨਕ , ਪੀੜ ਨ ਖਾਹਿ ਜੀਉ ॥ (੪੩੮-੧੫, ਆਸਾ, ਮਃ ੧)

Guru Nanak says, those who chant Almighty's  Name, do not wither and they are not afflicted by pain.

ਨਾਮੁ ਲੈਨ੍ਿ ਸਿ ਸੋਹਹਿ , ਤਿਨ੍ ਸੁਖ ਫਲ ਹੋਵਹਿ ;
ਮਾਨਹਿ ਸੇ ਜਿਣਿ ਜਾਹਿ ਜੀਉ ॥੪॥੧॥੪॥ (੪੩੮-੧੬, ਆਸਾ, ਮਃ ੧)

Those who chant Almighty's Name (Naam) look beautiful; they obtain the fruit of peace. Those who believe in the Name win the game of life. ||4||1||4||

**ੴ ; ਸਤਿਗੁਰ ਪ੍ਰਸਾਦਿ ॥** (੪੩੮-੧੮)

There is only one Almighty without duality (Eak), life of the entire creation (Ong), creator (kaar), true form in all ages and time dimensions (Sat), destroyer of the darkness of ignorance (Gu) and illuminator of knowledge (Ru), Grace (Persad); i.e. Almighty who is the life form of all is obtainable only with the Guru's grace.

**ਆਸਾ , ਮਹਲਾ ੧ ; ਛੰਤ , ਘਰੁ ੩ ॥** (੪੩੮-੧੮)

Aasaa, First Mahl, Chhant, Third House:

**ਤੂੰ ਸੁਣਿ ਹਰਣਾ ਕਾਲਿਆ ; ਕੀ ਵਾੜੀਐ ਰਾਤਾ ਰਾਮ ॥ (ਰਾੱਤਾ ਬੋਲੋ)** (੪੩੮-੧੮, ਆਸਾ, ਮਃ ੧)

Listen, O black deer: why are you so attached to the orchard of passion?

**ਬਿਖੁ ਫਲੁ ਮੀਠਾ ਚਾਰਿ ਦਿਨ ; ਫਿਰਿ ਹੋਵੈ ਤਾਤਾ ਰਾਮ ॥ (ਤਾੱਤਾ ਬੋਲੋ)** (੪੩੮-੧੯, ਆਸਾ, ਮਃ ੧)

The fruit of sin is sweet for only a few days, and then it grows hot and bitter.

**ਫਿਰਿ ਹੋਇ ਤਾਤਾ , ਖਰਾ ਮਾਤਾ ; ਨਾਮ ਬਿਨੁ ਪਰਤਾਪਏ ॥ (ਮਾੱਤਾ ਬੋਲੋ)** (੪੩੮-੧੯, ਆਸਾ, ਮਃ ੧)

That fruit which intoxicated you has now become bitter and painful, without Almighty's Name (Naam).

**ਓਹੁ ਜੇਵ ਸਾਇਰ , ਦੇਇ ਲਹਰੀ ; ਬਿਜੁਲ ਜਿਵੈ ਚਮਕਏ ॥** (੪੩੯-੧, ਆਸਾ, ਮਃ ੧)

It is temporary, like the waves on the sea, and the flash of lightning.

**ਹਰਿ ਬਾਝੁ , ਰਾਖਾ ਕੋਇ ਨਾਹੀ ; ਸੋਇ ਤੁਝਹਿ ਬਿਸਾਰਿਆ ॥** (੪੩੯-੧, ਆਸਾ, ਮਃ ੧)

Without Almighty, there is no other protector, but you have forgotten Him.

**ਸਚੁ ਕਹੈ ਨਾਨਕੁ , ਚੇਤਿ ਰੇ ਮਨ ; ਮਰਹਿ ਹਰਣਾ ਕਾਲਿਆ ॥੧॥** (੪੩੯-੨, ਆਸਾ, ਮਃ ੧)

Guru Nanak speaks the Truth. Reflect upon it, O mind; you shall die, O black deer. ||1||

**ਭਵਰਾ , ਫੂਲਿ ਭਵੰਤਿਆ ; ਦੁਖੁ ਅਤਿ ਭਾਰੀ ਰਾਮ ॥** (੪੩੯-੨, ਆਸਾ, ਮਃ ੧)

O bumble bee, you wander among the flowers, but terrible pain awaits you.

**ਮੈ , ਗੁਰੁ ਪੂਛਿਆ ਆਪਣਾ ; ਸਾਚਾ ਬੀਚਾਰੀ ਰਾਮ ॥** (੪੩੯-੩, ਆਸਾ, ਮਃ ੧)

I have asked my Guru for true understanding.

**ਬੀਚਾਰਿ ਸਤਿਗੁਰੁ ਮੁਝੈ ਪੂਛਿਆ ; ਭਵਰੁ ਬੇਲੀ ਰਾਤਉ ॥** (੪੩੯-੩, ਆਸਾ, ਮਃ ੧)

I have asked my True Guru for understanding about the bumble bee, who is so involved with the flowers of the garden.

**ਸੂਰਜੁ ਚੜਿਆ ਪਿੰਡੁ ਪੜਿਆ ;** (‘ਪੜ੍ਹਿਆ’ ਨਹੀਂ ਬੋਲਣਾ)
**ਤੇਲੁ ਤਾਵਣਿ ਤਾਤਉ ॥** (੪੩੯-੩, ਆਸਾ, ਮਃ ੧)

When the sun rises, the body will fall, and it will be cooked in hot oil.

**ਜਮ ਮਗਿ ਬਾਧਾ ਖਾਹਿ ਚੋਟਾ ; ਸਬਦ ਬਿਨੁ ਬੇਤਾਲਿਆ ॥** (੪੩੯-੪, ਆਸਾ, ਮਃ ੧)

You shall be bound and beaten on the road of Death, without Guru’s Shabad (Gurbani), O madman.

**ਸਚੁ ਕਹੈ ਨਾਨਕੁ , ਚੇਤਿ ਰੇ ਮਨ ; ਮਰਹਿ ਭਵਰਾ ਕਾਲਿਆ ॥੨॥** (੪੩੯-੪, ਆਸਾ, ਮਃ ੧)

Guru Nanak speaks the Truth. Reflect upon it, O mind; you shall die, O bumble bee. ||2||

**ਮੇਰੇ ਜੀਅੜਿਆ ਪਰਦੇਸੀਆ ; ਕਿਤੁ ਪਵਹਿ ਜੰਜਾਲੇ ਰਾਮ ॥** (੪੩੯-੫, ਆਸਾ, ਮਃ ੧)

O my stranger soul, why do you fall into entanglements?

**ਸਾਚਾ ਸਾਹਿਬੁ ਮਨਿ ਵਸੈ ; ਕੀ ਫਾਸਹਿ ਜਮ ਜਾਲੇ ਰਾਮ ॥** (੪੩੯-੬, ਆਸਾ, ਮਃ ੧)

The True Almighty abides within your mind; why are you trapped by the noose of Death?

**ਮਛੁਲੀ ਵਿਛੁੰਨੀ ਨੈਣ ਰੁੰਨੀ ; ਜਾਲੁ ਬਧਿਕਿ ਪਾਇਆ ॥** (੪੩੯-੬, ਆਸਾ, ਮਃ ੧)

The fish leaves the water with tearful eyes, when the fisherman casts his net.

**ਸੰਸਾਰੁ ਮਾਇਆ ਮੋਹੁ ਮੀਠਾ ; ਅੰਤਿ ਭਰਮੁ ਚੁਕਾਇਆ ॥** (੪੩੯-੭, ਆਸਾ, ਮਃ ੧)

The love of Maya is sweet to the world, but in the end, this delusion is dispelled.

**ਭਗਤਿ ਕਰਿ ਚਿਤੁ ਲਾਇ ਹਰਿ ਸਿਉ ; ਛੋਡਿ ਮਨਹੁ ਅੰਦੇਸਿਆ ॥** (੪੩੯-੭, ਆਸਾ, ਮਃ ੧)

So perform meditation, link your consciousness to Almighty, and dispel anxiety from your mind.

**ਸਚੁ ਕਹੈ ਨਾਨਕੁ , ਚੇਤਿ ਰੇ ਮਨ ; ਜੀਅੜਿਆ ਪਰਦੇਸੀਆ ॥੩॥** (੪੩੯-੮, ਆਸਾ, ਮਃ ੧)

Guru Nanak speaks the Truth; focus your consciousness on Almighty, O my stranger soul. ||3||

**ਨਦੀਆ ਵਾਹ ਵਿਛੁੰਨਿਆ ; ਮੇਲਾ ਸੰਜੋਗੀ ਰਾਮ ॥** (੪੩੯-੮, ਆਸਾ, ਮਃ ੧)

The rivers and streams which separate may sometime be united again.

**ਜੁਗੁ ਜੁਗੁ ਮੀਠਾ ਵਿਸੁ ਭਰੇ ; ਕੋ ਜਾਣੈ ਜੋਗੀ ਰਾਮ ॥** (੪੩੯-੯, ਆਸਾ, ਮ: ੧)

In age after age, that which is sweet, is full of poison; how rare is the Yogi who understands this.

**ਕੋਈ ਸਹਜਿ ਜਾਣੈ , ਹਰਿ ਪਛਾਣੈ ; ਸਤਿਗੁਰੂ ਜਿਨਿ ਚੇਤਿਆ ॥** (੪੩੯-੯, ਆਸਾ, ਮ: ੧)

That rare person who centers his consciousness on the True Guru, knows intuitively and realizes Almighty.

**ਬਿਨੁ ਨਾਮ ਹਰਿ ਕੇ ਭਰਮਿ ਭੂਲੇ ; ਪਚਹਿ ਮੁਗਧ ਅਚੇਤਿਆ ॥** (੪੩੯-੧੦, ਆਸਾ, ਮ: ੧)

Without Almighty's Name (Naam), the thoughtless fools wander in doubt, and are ruined.

**ਹਰਿ ਨਾਮੁ ਭਗਤਿ ਨ ਰਿਦੈ ਸਾਚਾ ; ਸੇ ਅੰਤਿ ਧਾਹੀ ਰੁੰਨਿਆ ॥** (੪੩੯-੧੦, ਆਸਾ, ਮ: ੧)

Those whose hearts are not touched by meditation and the Name of the True Almighty, shall weep and wail loudly in the end.

**ਸਚੁ ਕਹੈ ਨਾਨਕੁ , ਸਬਦਿ ਸਾਚੈ ; ਮੇਲਿ ਚਿਰੀ ਵਿਛੁੰਨਿਆ ॥੪॥੧॥੫॥** (੪੩੯-੧੧, ਆਸਾ, ਮ: ੧)

Guru Nanak speaks the Truth; through the True Shabad, those long separated from Almighty, are united once again. ||4||1||5||

**ੴ ; ਸਤਿਗੁਰ ਪ੍ਰਸਾਦਿ ॥** (੪੩੯-੧੨)

There is only one Almighty without duality (Eak), life of the entire creation (Ong), creator (kaar), true form in all ages and time dimensions (Sat), destroyer of the darkness of ignorance (Gu) and illuminator of knowledge (Ru), Grace (Persad); i.e. Almighty who is the life form of all is obtainable only with the Guru's grace.

**ਆਸਾ , ਮਹਲਾ ੩ ; ਛੰਤ , ਘਰੁ ੧ ॥** (੪੩੯-੧੨)

Aasaa, Third Mahl, Chhant, First House:

**ਹਮ ਘਰੇ ਸਾਚਾ ਸੋਹਿਲਾ ; ਸਾਚੈ ਸਬਦਿ ਸੁਹਾਇਆ ਰਾਮ ॥** (੪੩੯-੧੨, ਆਸਾ, ਮ: ੩)

Within my home, the true wedding songs of rejoicing are sung; my home is adorned with the True Shabad.

**ਧਨ ਪਿਰ ਮੇਲੁ ਭਇਆ ; ਪ੍ਰਭਿ ਆਪਿ ਮਿਲਾਇਆ ਰਾਮ ॥** (੪੩੯-੧੩, ਆਸਾ, ਮ: ੩)

The soul-bride has met her Husband Almighty; Almighty Himself has consummated this union.

ਪ੍ਰਭਿ ਆਪਿ ਮਿਲਾਇਆ ,ਸਚੁ ਮੰਨਿ ਵਸਾਇਆ ;
ਕਾਮਣਿ ਸਹਜੇ ਮਾਤੀ ॥ (ਮਾੱਤੀ ਬੋਲੋ) (੪੩੯-੧੩, ਆਸਾ, ਮਃ ੩)

Almighty Himself has consummated this union; the soul-bride enshrines Truth within her mind, intoxicated with peaceful poise.

ਗੁਰ ਸਬਦਿ ਸੀਗਾਰੀ , ਸਚਿ ਸਵਾਰੀ ;
ਸਦਾ ਰਾਵੇ ਰੰਗਿ ਰਾਤੀ ॥ (ਰਾੱਤੀ ਬੋਲੋ) (੪੩੯-੧੪, ਆਸਾ, ਮਃ ੩)

Beautified by Guru's Shabad, and cured with Truth, she enjoys her Beloved forever, imbued with His Love.

ਆਪੁ ਗਵਾਏ , ਹਰਿ ਵਰੁ ਪਾਏ ; ਤਾ ਹਰਿ ਰਸੁ ਮੰਨਿ ਵਸਾਇਆ ॥ (੪੩੯-੧੪, ਆਸਾ, ਮਃ ੩)

Eradicating her ego, she obtains her Husband Almighty, and then, the sublime essence of Almighty dwells within her mind.

ਕਹੁ ਨਾਨਕ ਗੁਰ ਸਬਦਿ ਸਵਾਰੀ ; ਸਫਲਿਉ ਜਨਮੁ ਸਬਾਇਆ ॥੧॥ (੪੩੯-੧੫, ਆਸਾ, ਮਃ ੩)

Says Guru Nanak, fruitful and prosperous is her entire life; she is cured with Guru's Shabad. ||1||

ਦੂਜੜੈ , ਕਾਮਣਿ ਭਰਮਿ ਭੁਲੀ ; ਹਰਿ ਵਰੁ ਨ ਪਾਏ ਰਾਮ ॥ (ਭੁੱਲੀ ਬੋਲੋ) (੪੩੯-੧੫, ਆਸਾ, ਮਃ ੩)

The soul-bride who has been led astray by duality and doubt, does not attain her Husband Almighty.

ਕਾਮਣਿ , ਗੁਣੁ ਨਾਹੀ ; ਬਿਰਥਾ ਜਨਮੁ ਗਵਾਏ ਰਾਮ ॥ (੪੩੯-੧੬, ਆਸਾ, ਮਃ ੩)

That soul-bride has no virtue, and she wastes her life in vain.

ਬਿਰਥਾ ਜਨਮੁ ਗਵਾਏ ; ਮਨਮੁਖਿ ਇਆਣੀ ਅਉਗਣਵੰਤੀ ਝੂਰੇ ॥ (੪੩੯-੧੬, ਆਸਾ, ਮਃ ੩)

The self-willed, ignorant and disgraceful manmukh wastes her life in vain, and in the end, she comes to grief.

ਆਪਣਾ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ;
ਤਾ ਪਿਰੁ ਮਿਲਿਆ ਹਦੂਰੇ ॥ (੪੩੯-੧੭, ਆਸਾ, ਮਃ ੩)

But when she serves her True Guru, she obtains peace, and then she meets her Husband Almighty, face to face.

ਦੇਖਿ ਪਿਰੁ ਵਿਗਸੀ , ਅੰਦਰਹੁ ਸਰਸੀ ; ਸਚੈ , ਸਬਦਿ ਸੁਭਾਏ ॥ (੪੩੯-੧੮, ਆਸਾ, ਮਃ ੩)

Beholding her Husband Almighty, she blossoms forth; her heart is delighted, and she is beautified by the True  Shabad.

ਨਾਨਕ , ਵਿਣੁ ਨਾਵੈ ਕਾਮਣਿ ਭਰਮਿ ਭੁਲਾਣੀ ;
ਮਿਲਿ ਪ੍ਰੀਤਮ ਸੁਖੁ ਪਾਏ ॥੨॥ (੪੩੯-੧੮, ਆਸਾ, ਮਃ ੩)

Guru Nanak says, without the Name, the soul-bride wanders around, deluded by doubt. Meeting her Beloved, she obtains peace. ||2||

ਪਿਰੁ ਸੰਗਿ ਕਾਮਣਿ ਜਾਣਿਆ ; ਗੁਰਿ ਮੇਲਿ ਮਿਲਾਈ ਰਾਮ ॥ (੪੪੦-੧, ਆਸਾ, ਮਃ ੩)

The soul-bride knows that her Husband Almighty is with her; the Guru unites her in this union.

ਅੰਤਰਿ ਸਬਦਿ ਮਿਲੀ ; ਸਹਜੇ ਤਪਤਿ ਬੁਝਾਈ ਰਾਮ ॥ (੪੪੦-੧, ਆਸਾ, ਮਃ ੩)

Within her heart, she is merged with the Shabad, and the fire of her desire is easily extinguished.

ਸਬਦਿ ਤਪਤਿ ਬੁਝਾਈ , ਅੰਤਰਿ ਸਾਂਤਿ ਆਈ ;
ਸਹਜੇ ਹਰਿ ਰਸੁ ਚਾਖਿਆ ॥ (੪੪੦-੨, ਆਸਾ, ਮਃ ੩)

The Shabad has quenched the fire of desire, and within her heart, peace and tranquility have come; she tastes Almighty's essence with intuitive ease.

ਮਿਲਿ ਪ੍ਰੀਤਮ ਅਪਣੇ , ਸਦਾ ਰੰਗੁ ਮਾਣੇ ; ਸਚੈ ਸਬਦਿ ਸੁਭਾਖਿਆ ॥ (੪੪੦-੨, ਆਸਾ, ਮਃ ੩)

Meeting her Beloved, she enjoys His Love continually, and her speech rings with the True Shabad.

ਪੜਿ ਪੜਿ ਪੰਡਿਤ ਮੋਨੀ ਥਾਕੇ ; ਭੇਖੀ ਮੁਕਤਿ ਨ ਪਾਈ ॥ (੪੪੦-੩, ਆਸਾ, ਮਃ ੩)

Reading and studying continually, the Pandits, the religious scholars, and the silent sages have grown weary; wearing religious robes, liberation is not obtained.

ਨਾਨਕ , ਬਿਨੁ ਭਗਤੀ ਜਗੁ ਬਉਰਾਨਾ ; ਸਚੈ ਸਬਦਿ ਮਿਲਾਈ ॥੩॥ (੪੪੦-੪, ਆਸਾ, ਮਃ ੩)

Guru Nanak says, without meditation, the world has gone insane; through the True Shabad, one meets Almighty. ||3||

ਸਾ ਧਨ ਮਨਿ ਅਨਦੁ ਭਇਆ ; ਹਰਿ ਜੀਉ , ਮੇਲਿ ਪਿਆਰੇ ਰਾਮ ॥ (੪੪੦-੪, ਆਸਾ, ਮਃ ੩)

Bliss permeates the mind of the soul-bride, who meets her Beloved Almighty.

ਸਾ ਧਨ ਹਰਿ ਕੈ ਰਸਿ ਰਸੀ ; ਗੁਰ ਕੈ ਸਬਦਿ ਅਪਾਰੇ ਰਾਮ ॥ (੪੪੦-੫, ਆਸਾ, ਮਃ ੩)

The soul-bride is enraptured with the sublime essence of Almighty, through the incomparable Guru's Shabad.

ਸਬਦਿ ਅਪਾਰੇ ਮਿਲੇ ਪਿਆਰੇ ; ਸਦਾ ਗੁਣ ਸਾਰੇ ਮਨਿ ਵਸੇ ॥ (੪੪੦-੫, ਆਸਾ, ਮਃ ੩)

Through the incomparable Guru's Shabad, she meets her Beloved; she continually contemplates and enshrines His Glorious Virtues in her mind.

ਸੇਜ ਸੁਹਾਵੀ ਜਾ ਪਿਰਿ ਰਾਵੀ ; ਮਿਲਿ ਪ੍ਰੀਤਮ ਅਵਗਣ ਨਸੇ ॥ (੪੪੦-੬, ਆਸਾ, ਮਃ ੩)

Her bed was adorned when she enjoyed her Husband Almighty; meeting with her Beloved, her demerits were erased.

ਜਿਤੁ ਘਰਿ ਨਾਮੁ ਹਰਿ ਸਦਾ ਧਿਆਈਐ ; ਸੋਹਿਲੜਾ ਜੁਗ ਚਾਰੇ ॥ (੪੪੦-੬, ਆਸਾ, ਮਃ ੩)

That house, within which Almighty's Name is continually meditated upon, resounds with the wedding songs of rejoicing, throughout the four ages.

ਨਾਨਕ , ਨਾਮਿ ਰਤੇ ਸਦਾ ਅਨਦੁ ਹੈ ; (ਰੱਤੇ ਬੋਲੋ)
ਹਰਿ ਮਿਲਿਆ ਕਾਰਜ ਸਾਰੇ ॥੪॥੧॥੬॥ (੪੪੦-੭, ਆਸਾ, ਮਃ ੩)

Guru Nanak says, imbued with Almighty's Name (Naam), we are in bliss forever; meeting Almighty, our affairs are resolved. ||4||1||6||

ੴ ; ਸਤਿਗੁਰ ਪ੍ਰਸਾਦਿ ॥ (੪੪੦-੮)

There is only one Almighty without duality (Eak), life of the entire creation (Ong), creator (kaar), true form in all ages and time dimensions (Sat), destroyer of the darkness of ignorance (Gu) and illuminator of knowledge (Ru), Grace (Persad); i.e. Almighty who is the life form of all is obtainable only with the Guru's grace.

ਆਸਾ , ਮਹਲਾ ੩ ; ਛੰਤ , ਘਰੁ ੩ ॥ (੪੪੦-੮)

Aasaa, Third Mahl, Chhant, Third House:

ਸਾਜਨ ਮੇਰੇ ਪ੍ਰੀਤਮਹੁ ; ਤੁਮ ਸਹ ਕੀ ਭਗਤਿ ਕਰੇਹੋ ॥ (੪੪੦-੮, ਆਸਾ, ਮਃ ੩)

O my beloved friend, dedicate yourself to the meditation of your Husband Almighty.

ਗੁਰੁ ਸੇਵਹੁ ਸਦਾ ਆਪਣਾ ; ਨਾਮੁ ਪਦਾਰਥੁ ਲੇਹੋ ॥ (੪੪੦-੯, ਆਸਾ, ਮਃ ੩)

Serve your Guru constantly, and obtain the wealth of Almighty's Name (Naam).

ਭਗਤਿ ਕਰਹੁ ਤੁਮ ਸਹੈ ਕੇਰੀ ; ਜੋ ਸਹ ਪਿਆਰੇ ਭਾਵਏ ॥ (੪੪੦-੯, ਆਸਾ, ਮਃ ੩)

Dedicate yourself to the worship of your Husband Almighty; this is pleasing to your Beloved Husband.

**ਆਪਣਾ ਭਾਣਾ ਤੁਮ ਕਰਹੁ ; ਤਾ ਫਿਰਿ , ਸਹ ਖੁਸੀ ਨ ਆਵਏ ॥** (੪੪੦-੧੦, ਆਸਾ, ਮਃ ੩)

If you walk in accordance with your own will, then your Husband Almighty will not be pleased with you.

**ਭਗਤਿ ਭਾਵ , ਇਹੁ ਮਾਰਗੁ ਬਿਖੜਾ ; ਗੁਰ ਦੁਆਰੈ ਕੋ ਪਾਵਏ ॥** (੪੪੦-੧੦, ਆਸਾ, ਮਃ ੩)

This path of loving meditation is very difficult; how rare are those who find it, through the Gurdwara, the Guru's Gate.

**ਕਹੈ ਨਾਨਕੁ , ਜਿਸੁ ਕਰੇ ਕਿਰਪਾ ; ਸੋ ਹਰਿ ਭਗਤੀ ਚਿਤੁ ਲਾਵਏ ॥੧॥** (੪੪੦-੧੧, ਆਸਾ, ਮਃ ੩)

Says Guru Nanak, that one, upon whom Almighty casts His Glance of Grace, links his consciousness to the worship of Almighty. ||1||

**ਮੇਰੇ ਮਨ ਬੈਰਾਗੀਆ ; ਤੂੰ ਬੈਰਾਗੁ ਕਰਿ , ਕਿਸੁ ਦਿਖਾਵਹਿ ॥** (੪੪੦-੧੧, ਆਸਾ, ਮਃ ੩)

O my detached mind, unto whom do you show your detachment?

**ਹਰਿ ਸੋਹਿਲਾ ਤਿਨ੍ ਸਦ ਸਦਾ ; ਜੋ ਹਰਿ ਗੁਣ ਗਾਵਹਿ ॥** (੪੪੦-੧੨, ਆਸਾ, ਮਃ ੩)

Those who sing the Praises of Almighty's Virtues live in the joy of Almighty, forever and ever.

**ਕਰਿ ਬੈਰਾਗੁ ਤੂੰ ਛੋਡਿ ਪਾਖੰਡੁ ; ਸੋ ਸਹੁ ਸਭੁ ਕਿਛੁ ਜਾਣਏ ॥** (੪੪੦-੧੨, ਆਸਾ, ਮਃ ੩)

So become detached, and renounce hypocrisy; Your Husband Almighty knows everything.

**ਜਲਿ ਥਲਿ ਮਹੀਅਲਿ ਏਕੋ ਸੋਈ ; ਗੁਰਮੁਖਿ ਹੁਕਮੁ ਪਛਾਣਏ ॥** (੪੪੦-੧੩, ਆਸਾ, ਮਃ ੩)

The One Almighty is pervading the water, the land and the sky; the Gurmukh realizes the Command of His Will.

**ਜਿਨਿ ਹੁਕਮੁ ਪਛਾਤਾ ਹਰੀ ਕੇਰਾ ; ਸੋਈ ਸਰਬ ਸੁਖ ਪਾਵਏ ॥** (੪੪੦-੧੩, ਆਸਾ, ਮਃ ੩)

One who realizes Almighty's Command, obtains all peace and comforts.

**ਇਵ ਕਹੈ ਨਾਨਕੁ , ਸੋ ਬੈਰਾਗੀ ; ਅਨਦਿਨੁ ਹਰਿ ਲਿਵ ਲਾਵਏ ॥੨॥** (੪੪੦-੧੪, ਆਸਾ, ਮਃ ੩)

Thus says Guru Nanak: such a detached soul remains absorbed in Almighty's Love, day and night. ||2||

**ਜਹ ਜਹ ਮਨ ਤੂੰ ਧਾਵਦਾ ; ਤਹ ਤਹ ਹਰਿ ਤੇਰੈ ਨਾਲੇ ॥** (੪੪੦-੧੪, ਆਸਾ, ਮਃ ੩)

Wherever you wander, O my mind, Almighty is there with you.

**ਮਨ ਸਿਆਣਪ ਛੋਡੀਐ ; ਗੁਰ ਕਾ ਸਬਦੁ ਸਮਾਲੇ ॥** (੪੪੦-੧੫, ਆਸਾ, ਮਃ ੩)

Renounce your cleverness, O my mind, and reflect upon Guru's Shabad.

**ਸਾਥਿ ਤੇਰੈ ਸੋ ਸਹੁ ਸਦਾ ਹੈ ; ਇਕੁ ਖਿਨੁ ਹਰਿ ਨਾਮੁ ਸਮਾਲਹੇ ॥** (੪੪੦-੧੫, ਆਸਾ, ਮਃ ੩)

Your Husband Almighty is always with you, if you remember Almighty's Name, even for an instant.

**ਜਨਮ ਜਨਮ ਕੇ ਤੇਰੇ ਪਾਪ ਕਟੇ ; ਅੰਤਿ ਪਰਮ ਪਦੁ ਪਾਵਹੇ ॥** (੪੪੦-੧੬, ਆਸਾ, ਮਃ ੩)

The sins of countless incarnations shall be washed away, and in the end, you shall obtain the supreme status.

**ਸਾਚੇ ਨਾਲਿ ਤੇਰਾ ਗੰਢੁ ਲਾਗੈ ; ਗੁਰਮੁਖਿ ਸਦਾ ਸਮਾਲੇ ॥** (੪੪੦-੧੬, ਆਸਾ, ਮਃ ੩)

You shall be linked to the True Almighty, and as Gurmukh, remember Him forever.

**ਇਉ ਕਹੈ ਨਾਨਕੁ , ਜਹ ਮਨ ਤੂੰ ਧਾਵਦਾ ;**
**ਤਹ ਹਰਿ ਤੇਰੈ ਸਦਾ ਨਾਲੇ ॥੩॥** (੪੪੦-੧੭, ਆਸਾ, ਮਃ ੩)

Thus says Guru Nanak: wherever you go, O my mind, Almighty is there with you. ||3||

**ਸਤਿਗੁਰ ਮਿਲਿਐ ਧਾਵਤੁ ਥੰਮ੍ਹਿਆ ; ਨਿਜ ਘਰਿ ਵਸਿਆ ਆਏ ॥** (੪੪੦-੧੮, ਆਸਾ, ਮਃ ੩)

Meeting the True Guru, the wandering mind is held steady; it comes to abide in its own home.

**ਨਾਮੁ ਵਿਹਾਝੇ ਨਾਮੁ ਲਏ ; ਨਾਮਿ ਰਹੇ ਸਮਾਏ ॥** (੪੪੦-੧੮, ਆਸਾ, ਮਃ ੩)

It purchases Almighty's Name (Naam), chants the Naam, and remains absorbed in the Naam.

**ਧਾਵਤੁ ਥੰਮ੍ਹਿਆ ਸਤਿਗੁਰਿ ਮਿਲਿਐ ; ਦਸਵਾ ਦੁਆਰੁ ਪਾਇਆ ॥** (੪੪੧-੧, ਆਸਾ, ਮਃ ੩)

The outgoing, wandering soul, upon meeting the True Guru, opens the Tenth Gate.

**ਤਿਥੈ ਅੰਮ੍ਰਿਤ ਭੋਜਨੁ , ਸਹਜ ਧੁਨਿ ਉਪਜੈ ;**
**ਜਿਤੁ ਸਬਦਿ ਜਗਤੁ ਥੰਮ੍ਹਿ ਰਹਾਇਆ ॥** (੪੪੧-੧, ਆਸਾ, ਮਃ ੩)

There, Ambrosial Nectar is food and the celestial music resounds; the world is held spell-bound by the music of the Word.

**ਤਹ ਅਨੇਕ ਵਾਜੇ , ਸਦਾ ਅਨਦੁ ਹੈ ; ਸਚੇ ਰਹਿਆ ਸਮਾਏ ॥** (੪੪੧-੨, ਆਸਾ, ਮਃ ੩)

The many strains of the unstruck melody resound there, as one merges in Truth.

**ਇਉ ਕਹੈ ਨਾਨਕੁ , ਸਤਿਗੁਰਿ ਮਿਲਿਐ , ਧਾਵਤੁ ਥੰਮ੍ਹਿਆ ;**
**ਨਿਜ ਘਰਿ ਵਸਿਆ ਆਏ ॥੪॥** (੪੪੧-੨, ਆਸਾ, ਮਃ ੩)

Thus says Guru Nanak: by meeting the True Guru, the wandering soul becomes steady, and comes to dwell in the home of its own self. ||4||

**ਮਨ , ਤੂੰ ਜੋਤਿ ਸਰੂਪੁ ਹੈ ; ਆਪਣਾ ਮੂਲੁ ਪਛਾਣੁ ॥** (੪੪੧-੩, ਆਸਾ, ਮਃ ੩)

O my mind, you are the embodiment of the Divine Light - recognize your own origin.

**ਮਨ ਹਰਿ ਜੀ ਤੇਰੈ ਨਾਲਿ ਹੈ ; ਗੁਰਮਤੀ ਰੰਗੁ ਮਾਣੁ ॥** (੪੪੧-੪, ਆਸਾ, ਮਃ ੩)

O my mind, the Dear Almighty is with you; through the Guru's Teachings, enjoy His Love.

**ਮੂਲੁ , ਪਛਾਣਹਿ ਤਾਂ ਸਹੁ ਜਾਣਹਿ ਮਰਣ ਜੀਵਣ ਕੀ ਸੋਝੀ ਹੋਈ ॥** (੪੪੧-੪, ਆਸਾ, ਮਃ ੩)

Acknowledge your origin, and then you shall know your Husband Almighty, and so understand death and birth.

**ਗੁਰ ਪਰਸਾਦੀ , ਏਕੋ ਜਾਣਹਿ ; ਤਾਂ ਦੂਜਾ ਭਾਉ ਨ ਹੋਈ ॥** (੪੪੧-੫, ਆਸਾ, ਮਃ ੩)

By Guru's Grace, know the One; then, you shall not love any other.

**ਮਨਿ ਸਾਂਤਿ ਆਈ , ਵਜੀ ਵਧਾਈ ; ਤਾ ਹੋਆ ਪਰਵਾਣੁ ॥** (੪੪੧-੫, ਆਸਾ, ਮਃ ੩)

Peace comes to the mind, and gladness resounds; then, you shall be acclaimed.

**ਇਉ ਕਹੈ ਨਾਨਕੁ , ਮਨ ਤੂੰ ਜੋਤਿ ਸਰੂਪੁ ਹੈ ; ਅਪਣਾ ਮੂਲੁ ਪਛਾਣੁ ॥੫॥** (੪੪੧-੬, ਆਸਾ, ਮਃ ੩)

Thus says Guru Nanak: O my mind, you are the very image of the Luminous Almighty; recognize the true origin of your self. ||5||

**ਮਨ ਤੂੰ ਗਾਰਬਿ ਅਟਿਆ ; ਗਾਰਬਿ ਲਦਿਆ ਜਾਹਿ ॥** (੪੪੧-੬, ਆਸਾ, ਮਃ ੩)

O mind, you are so full of pride; loaded with pride, you shall depart.

**ਮਾਇਆ ਮੋਹਣੀ ਮੋਹਿਆ ; ਫਿਰਿ ਫਿਰਿ ਜੂਨੀ ਭਵਾਹਿ ॥** (੪੪੧-੭, ਆਸਾ, ਮਃ ੩)

The fascinating Maya has fascinated you, over and over again, and lured you into reincarnation.

**ਗਾਰਬਿ ਲਾਗਾ ਜਾਹਿ ਮੁਗਧ ਮਨ ; ਅੰਤਿ ਗਇਆ ਪਛੁਤਾਵਹੇ ॥** (੪੪੧-੭, ਆਸਾ, ਮਃ ੩)

Clinging to pride, you shall depart, O foolish mind, and in the end, you shall regret and repent.

**ਅਹੰਕਾਰੁ ਤਿਸਨਾ ਰੋਗੁ ਲਗਾ ; ਬਿਰਥਾ ਜਨਮੁ ਗਵਾਵਹੇ ॥** (੪੪੧-੮, ਆਸਾ, ਮਃ ੩)

You are afflicted with the diseases of ego and desire, and you are wasting your life away in vain.

**ਮਨਮੁਖ ਮੁਗਧ ਚੇਤਹਿ ਨਾਹੀ ; ਅਗੈ ਗਇਆ ਪਛੁਤਾਵਹੇ ॥** (੪੪੧-੮, ਆਸਾ, ਮਃ ੩)

The foolish self-willed manmukh does not remember Almighty, and shall regret and repent hereafter.

ਇਉ ਕਹੈ ਨਾਨਕੁ , ਮਨ ਤੂੰ ਗਾਰਬਿ ਅਟਿਆ ;
ਗਾਰਬਿ ਲਦਿਆ ਜਾਵਹੇ ॥੬॥ (੪੪੧-੯, ਆਸਾ, ਮਃ ੩)

Thus says Guru Nanak: O mind, you are full of pride; loaded with pride, you shall depart. ||6||

ਮਨ , ਤੂੰ ਮਤ ਮਾਣੁ ਕਰਹਿ , ਜਿ ਹਉ ਕਿਛੁ ਜਾਣਦਾ ;
ਗੁਰਮੁਖਿ ਨਿਮਾਣਾ ਹੋਹੁ ॥ (੪੪੧-੯, ਆਸਾ, ਮਃ ੩)

O mind, don't be so proud of yourself, as if you know it all; the Gurmukh is humble and modest.

ਅੰਤਰਿ ਅਗਿਆਨੁ ਹਉ ਬੁਧਿ ਹੈ ; ਸਚਿ ਸਬਦਿ ਮਲੁ ਖੋਹੁ ॥ (੪੪੧-੧੦, ਆਸਾ, ਮਃ ੩)

Within the intellect are ignorance and ego; through the True  Shabad, this filth is washed off.

ਹੋਹੁ ਨਿਮਾਣਾ ਸਤਿਗੁਰੂ ਅਗੈ ; ਮਤ ਕਿਛੁ ਆਪੁ ਲਖਾਵਹੇ ॥ (੪੪੧-੧੧, ਆਸਾ, ਮਃ ੩)

So be humble, and surrender to the True Guru; do not attach your identity to your ego.

ਆਪਣੈ ਅਹੰਕਾਰਿ ਜਗਤੁ ਜਲਿਆ ; ਮਤ ਤੂੰ ਆਪਣਾ ਆਪੁ ਗਵਾਵਹੇ ॥ (੪੪੧-੧੧, ਆਸਾ, ਮਃ ੩)

The world is consumed by ego and self-identity; see this, lest you lose your own self as well.

ਸਤਿਗੁਰ ਕੈ ਭਾਣੈ ਕਰਹਿ ਕਾਰ ; ਸਤਿਗੁਰ ਕੈ ਭਾਣੈ ਲਾਗਿ ਰਹੁ ॥ (੪੪੧-੧੨, ਆਸਾ, ਮਃ ੩)

Make yourself follow the Sweet Will of the True Guru; remain attached to His Sweet Will.

ਇਉ ਕਹੈ ਨਾਨਕੁ , ਆਪੁ ਛਡਿ ਸੁਖ ਪਾਵਹਿ ;
ਮਨ ਨਿਮਾਣਾ ਹੋਇ ਰਹੁ ॥੭॥ (੪੪੧-੧੨, ਆਸਾ, ਮਃ ੩)

Thus says Guru Nanak: renounce your ego and self-conceit, and obtain peace; let your mind abide in humility. ||7||

ਧੰਨੁ ਸੁ ਵੇਲਾ , ਜਿਤੁ ਮੈ ਸਤਿਗੁਰੁ ਮਿਲਿਆ ; ਸੋ ਸਹੁ ਚਿਤਿ ਆਇਆ ॥ (੪੪੧-੧੩, ਆਸਾ, ਮਃ ੩)

Blessed is that time, when I met the True Guru, and my Husband Almighty came into my consciousness.

ਮਹਾ ਅਨੰਦੁ ਸਹਜੁ ਭਇਆ ; ਮਨਿ ਤਨਿ ਸੁਖੁ ਪਾਇਆ ॥ (੪੪੧-੧੪, ਆਸਾ, ਮਃ ੩)

I became so very blissful, and my mind and body found such a natural peace.

ਸੋ ਸਹੁ ਚਿਤਿ ਆਇਆ , ਮੰਨਿ ਵਸਾਇਆ ; ਅਵਗਣ ਸਭਿ ਵਿਸਾਰੇ ॥ (੪੪੧-੧੪, ਆਸਾ, ਮਃ ੩)

My Husband Almighty came into my consciousness; I enshrined Him within my mind, and I renounced all vice.

**ਜਾ ਤਿਸੁ ਭਾਣਾ ਗੁਣ ਪਰਗਟ ਹੋਏ ; ਸਤਿਗੁਰ ਆਪਿ ਸਵਾਰੇ ॥** (੪੪੧-੧੫, ਆਸਾ, ਮਃ ੩)

When it pleased Him, virtues appeared in me, and the True Guru Himself adorned me.

**ਸੇ ਜਨ ਪਰਵਾਣੁ ਹੋਏ , ਜਿਨ੍ਹੀ ਇਕੁ ਨਾਮੁ ਦਿੜਿਆ ;**
**ਦੁਤੀਆ ਭਾਉ ਚੁਕਾਇਆ ॥** (੪੪੧-੧੫, ਆਸਾ, ਮਃ ੩)

Those humble beings become acceptable, who cling to the One Name and renounce the love of duality.

**ਇਉ ਕਹੈ ਨਾਨਕੁ , ਧੰਨੁ ਸੁ ਵੇਲਾ , ਜਿਤੁ ਮੈ ਸਤਿਗੁਰੁ ਮਿਲਿਆ ;**
**ਸੋ ਸਹੁ ਚਿਤਿ ਆਇਆ ॥੮॥** (੪੪੧-੧੬, ਆਸਾ, ਮਃ ੩)

Thus says Guru Nanak: blessed is the time when I met the True Guru, and my Husband Almighty came into my consciousness. ||8||

**ਇਕਿ ਜੰਤ ਭਰਮਿ ਭੁਲੇ ; ਤਿਨਿ ਸਹਿ ਆਪਿ ਭੁਲਾਏ ॥ (ਭੁੱਲੇ ਬੋਲੋ)** (੪੪੧-੧੭, ਆਸਾ, ਮਃ ੩)

Some people wander around, deluded by doubt; their Husband Almighty Himself has misled them.

**ਦੂਜੈ ਭਾਇ ਫਿਰਹਿ ; ਹਉਮੈ ਕਰਮ ਕਮਾਏ ॥** (੪੪੧-੧੭, ਆਸਾ, ਮਃ ੩)

They wander around in the love of duality, and they do their deeds in ego.

**ਤਿਨਿ ਸਹਿ ਆਪਿ ਭੁਲਾਏ , ਕੁਮਾਰਗਿ ਪਾਏ ; (ਕੁ-ਮਾਰਗਿ ਬੋਲੋ)**
**ਤਿਨ ਕਾ ਕਿਛੁ ਨ ਵਸਾਈ ॥** (੪੪੧-੧੮, ਆਸਾ, ਮਃ ੩)

Their Husband Almighty Himself has misled them, and put them on the path of evil. Nothing lies in their power.

**ਤਿਨ ਕੀ ਗਤਿ ਅਵਗਤਿ ਤੂੰਹੈ ਜਾਣਹਿ ; (ਅਵ-ਗਤਿ ਬੋਲੋ)**
**ਜਿਨਿ ਇਹ ਰਚਨ ਰਚਾਈ ॥** (੪੪੧-੧੮, ਆਸਾ, ਮਃ ੩)

You alone know their ups and downs, You, who created the creation.

**ਹੁਕਮੁ ਤੇਰਾ ਖਰਾ ਭਾਰਾ ; ਗੁਰਮੁਖਿ ਕਿਸੈ ਬੁਝਾਏ ॥** (੪੪੧-੧੯, ਆਸਾ, ਮਃ ੩)

The Command of Your Will is very strict; how rare is the Gurmukh who understands.

**ਇਉ ਕਹੈ ਨਾਨਕੁ , ਕਿਆ ਜੰਤ ਵਿਚਾਰੇ ; ਜਾ ਤੁਧੁ ਭਰਮਿ ਭੁਲਾਏ ॥੯॥** (੪੪੧-੧੯, ਆਸਾ, ਮਃ ੩)

Thus says Guru Nanak: what can the poor creatures do, when You mislead them into doubt? ||9||

**ਸਚੇ ਮੇਰੇ ਸਾਹਿਬਾ ; ਸਚੀ ਤੇਰੀ ਵਡਿਆਈ ॥** (੪੪੨-੧, ਆਸਾ, ਮਃ ੩)

O My True Master, True is Your glorious greatness.

**ਤੂੰ ਪਾਰਬ੍ਰਹਮੁ ਬੇਅੰਤੁ ਸੁਆਮੀ ; ਤੇਰੀ ਕੁਦਰਤਿ ਕਹਣੁ ਨ ਜਾਈ ॥** (੪੪੨-੧, ਆਸਾ, ਮਃ ੩)

You are the Supreme Creator, the Infinite Master. Your creative power cannot be described.

**ਸਚੀ ਤੇਰੀ ਵਡਿਆਈ , ਜਾ ਕਉ ਤੁਧੁ ਮੰਨਿ ਵਸਾਈ ;**
**ਸਦਾ ਤੇਰੇ ਗੁਣ ਗਾਵਹੇ ॥** (੪੪੨-੨, ਆਸਾ, ਮਃ ੩)

True is Your glorious greatness; when You enshrine it within the mind, one sings Your Glorious Praises forever.

**ਤੇਰੇ ਗੁਣ ਗਾਵਹਿ , ਜਾ ਤੁਧੁ ਭਾਵਹਿ ; ਸਚੇ ਸਿਉ ਚਿਤੁ ਲਾਵਹੇ ॥** (੪੪੨-੩, ਆਸਾ, ਮਃ ੩)

He sings Your Glorious Praises, when it is pleasing to You, Dear True Almighty; he centers his consciousness on You.

**ਜਿਸ ਨੋ ਤੂੰ ਆਪੇ ਮੇਲਹਿ ; ਸੁ ਗੁਰਮੁਖਿ ਰਹੈ ਸਮਾਈ ॥** (੪੪੨-੩, ਆਸਾ, ਮਃ ੩)

One whom You unite with Yourself, as Gurmukh, remains absorbed in You.

**ਇਉ ਕਹੈ ਨਾਨਕੁ ,ਸਚੇ ਮੇਰੇ ਸਾਹਿਬਾ ;**
**ਸਚੀ ਤੇਰੀ ਵਡਿਆਈ ॥੧੦॥੨॥੭॥੫॥੨॥੭॥** (੪੪੨-੪, ਆਸਾ, ਮਃ ੩)

Thus says Guru Nanak: O my True Master, True is Your Glorious Greatness. ||10||2||7||5||2||7||

**ਰਾਗੁ ਆਸਾ , ਛੰਤ ; ਮਹਲਾ ੪ , ਘਰੁ ੧** (੪੪੨-੫)

Raag Aasaa, Chhant, Fourth Mahl, First House:

**ੴ ; ਸਤਿਗੁਰ ਪ੍ਰਸਾਦਿ ॥** (੪੪੨-੬)

There is only one Almighty without duality (Eak), life of the entire creation (Ong), creator (kaar), true form in all ages and time dimensions (Sat), destroyer of the darkness of ignorance (Gu) and illuminator of knowledge (Ru), Grace (Persad); i.e. Almighty who is the life form of all is obtainable only with the Guru’s grace.

**ਜੀਵਨੋ ਮੈ ਜੀਵਨੁ , ਪਾਇਆ ; ਗੁਰਮੁਖਿ ਭਾਏ ਰਾਮ ॥** (੪੪੨-੬, ਆਸਾ, ਮਃ ੪)

Life - I have found real life, as Gurmukh, through His Love.

**ਹਰਿ ਨਾਮੋ ਹਰਿ ਨਾਮੁ ਦੇਵੈ ; ਮੇਰੈ ਪ੍ਰਾਨਿ ਵਸਾਏ ਰਾਮ ॥** (੪੪੨-੬, ਆਸਾ, ਮਃ ੪)

Almighty's Name - He has given me Almighty's Name, and enshrined it within my life-forces (Pran).

**ਹਰਿ ਹਰਿ ਨਾਮੁ , ਮੇਰੈ ਪ੍ਰਾਨਿ ਵਸਾਏ ; ਸਭੁ ਸੰਸਾ ਦੂਖੁ ਗਵਾਇਆ ॥** (੪੪੨-੭, ਆਸਾ, ਮਃ ੪)

He has enshrined Almighty's Name, within my breath of lfe, and all my doubts and sorrows have departed.

**ਅਦਿਸਟੁ ਅਗੋਚਰੁ ਗੁਰ ਬਚਨਿ ਧਿਆਇਆ ;**
**ਪਵਿਤ੍ਰ ਪਰਮ ਪਦੁ ਪਾਇਆ ॥** (੪੪੨-੭, ਆਸਾ, ਮਃ ੪)

I have meditated on the invisible and unapproachable Almighty, through the Guru's Word, and I have obtained the pure, supreme status.

**ਅਨਹਦ ਧੁਨਿ ਵਾਜਹਿ ਨਿਤ ਵਾਜੇ ; ਗਾਈ ਸਤਿਗੁਰ ਬਾਣੀ ॥** (੪੪੨-੮, ਆਸਾ, ਮਃ ੪)

The unstruck melody resounds, and the instruments ever vibrate, singing the Bani of the True Guru.

**ਨਾਨਕ , ਦਾਤਿ ਕਰੀ ਪ੍ਰਭਿ ਦਾਤੈ ; ਜੋਤੀ ਜੋਤਿ ਸਮਾਣੀ ॥੧॥** (੪੪੨-੯, ਆਸਾ, ਮਃ ੪)

Guru Nanak says, Almighty the Great Giver has given me a gift; He has blended my light into the Light. ||1||

**ਮਨਮੁਖਾ ਮਨਮੁਖਿ ਮੁਏ ; ਮੇਰੀ ਕਰਿ ਮਾਇਆ ਰਾਮ ॥** (੪੪੨-੯, ਆਸਾ, ਮਃ ੪)

The self-willed manmukhs die in their self-willed stubbornness, declaring that the wealth of Maya is theirs.

**ਖਿਨੁ ਆਵੈ ਖਿਨੁ ਜਾਵੈ ; ਦੁਰਗੰਧ ਮੜੈ , ਚਿਤੁ ਲਾਇਆ ਰਾਮ ॥** (੪੪੨-੧੦, ਆਸਾ, ਮਃ ੪)

They attach their consciousness to the foul-smelling pile of filth, which comes for a moment, and departs in an instant.

**ਲਾਇਆ ਦੁਰਗੰਧ ਮੜੈ ਚਿਤੁ ਲਾਗਾ ; ਜਿਉ ਰੰਗੁ ਕਸੁੰਭ ਦਿਖਾਇਆ ॥** (੪੪੨-੧੦, ਆਸਾ, ਮਃ ੪)

They attach their consciousness to the foul-smelling pile of filth, which is transitory, like the fading color of the safflower.

**ਖਿਨੁ ਪੂਰਬਿ , ਖਿਨੁ ਪਛਮਿ ਛਾਏ ; ਜਿਉ ਚਕੁ ਕੁਮ੍ਹਿਆਰਿ ਭਵਾਇਆ ॥** (੪੪੨-੧੧, ਆਸਾ, ਮਃ ੪)

One moment, they are facing east, and the next instant, they are facing west; they continue spinning around, like the potter's wheel.

**ਦੁਖੁ ਖਾਵਹਿ , ਦੁਖੁ ਸੰਚਹਿ ਭੋਗਹਿ ; ਦੁਖ ਕੀ ਬਿਰਧਿ ਵਧਾਈ ॥** (੪੪੨-੧੧, ਆਸਾ, ਮਃ ੪)

In sorrow, they eat, and in sorrow, they gather things and try to enjoy them, but they only increase their stores of sorrow.

**ਨਾਨਕ , ਬਿਖਮੁ ਸੁਹੇਲਾ ਤਰੀਐ ; ਜਾ ਆਵੈ ਗੁਰ ਸਰਣਾਈ ॥੨॥** (੪੪੨-੧੨, ਆਸਾ, ਮਃ ੪)

Guru Nanak says, one easily crosses over the terrifying worldly ocean, when he comes to the Sanctuary of the Guru. ||2||

**ਮੇਰਾ ਠਾਕੁਰੋ ਠਾਕੁਰੁ ਨੀਕਾ ; ਅਗਮ ਅਥਾਹਾ ਰਾਮ ॥** (੪੪੨-੧੨, ਆਸਾ, ਮਃ ੪)

My Almighty, my Master is sublime, unapproachable and unfathomable.

**ਹਰਿ ਪੂਜੀ ਹਰਿ ਪੂਜੀ ਚਾਹੀ ; ਮੇਰੇ ਸਤਿਗੁਰ ਸਾਹਾ ਰਾਮ ॥** (੪੪੨-੧੩, ਆਸਾ, ਮਃ ੪)

The wealth of Almighty - I seek the wealth of Almighty, from my True Guru, the Divine Banker.

**ਹਰਿ ਪੂਜੀ ਚਾਹੀ ਨਾਮੁ ਬਿਸਾਹੀ ; ਗੁਣ ਗਾਵੈ ਗੁਣ ਭਾਵੈ ॥** (੪੪੨-੧੩, ਆਸਾ, ਮਃ ੪)

I seek the wealth of Almighty, to purchase Almighty's Name (Naam); I sing and love the Praises of Almighty's Virtues.

**ਨੀਦ ਭੂਖ ਸਭ ਪਰਹਰਿ ਤਿਆਗੀ ; ਸੁੰਨੇ ਸੁੰਨਿ ਸਮਾਵੈ ॥** (੪੪੨-੧੪, ਆਸਾ, ਮਃ ੪)

I have totally renounced sleep and hunger, and through deep meditation, I am absorbed into the Absolute Almighty.

**ਵਣਜਾਰੇ ਇਕ ਭਾਤੀ ਆਵਹਿ ; ਲਾਹਾ ਹਰਿ ਨਾਮੁ ਲੈ ਜਾਹੇ ॥** (੪੪੨-੧੪, ਆਸਾ, ਮਃ ੪)

The traders of one kind come and take away Almighty's Name as their profit.

**ਨਾਨਕ , ਮਨੁ ਤਨੁ ਅਰਪਿ ਗੁਰ ਆਗੈ ; ਜਿਸੁ ਪ੍ਰਾਪਤਿ ਸੋ ਪਾਏ ॥੩॥** (੪੪੨-੧੫, ਆਸਾ, ਮਃ ੪)

Guru Nanak says, dedicate your mind and body to the Guru; one who is so destined, attains it. ||3||

**ਰਤਨਾ ਰਤਨ ਪਦਾਰਥ ; ਬਹੁ ਸਾਗਰੁ ਭਰਿਆ ਰਾਮ ॥** (੪੪੨-੧੬, ਆਸਾ, ਮਃ ੪)

The great ocean is full of the treasures of jewels upon jewels.

**ਬਾਣੀ , ਗੁਰਬਾਣੀ ਲਾਗੇ ; ਤਿਨ੍ ਹਥਿ ਚੜਿਆ ਰਾਮ ॥** (੪੪੨-੧੬, ਆਸਾ, ਮਃ ੪)

Those who are committed to Guru's Bani, they obtain Almighty within their mind.

**ਗੁਰਬਾਣੀ ਲਾਗੇ , ਤਿਨ੍ ਹਥਿ ਚੜਿਆ ; ਨਿਰਮੋਲਕੁ ਰਤਨੁ ਅਪਾਰਾ ॥** (੪੪੨-੧੬, ਆਸਾ, ਮਃ ੪)

Those who are committed to Guru's Bani, they alone obtain this priceless, incomparable jewel of Almighty's Name.

**ਹਰਿ ਹਰਿ ਨਾਮੁ ਅਤੋਲਕੁ ਪਾਇਆ ; ਤੇਰੀ ਭਗਤਿ , ਭਰੇ ਭੰਡਾਰਾ ॥** (੪੪੨-੧੭, ਆਸਾ, ਮਃ ੪)

They obtain the immeasurable Name of Almighty; their treasure is overflowing with meditation.

**ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ; ਇਕ ਵਸਤੁ ਅਨੂਪ ਦਿਖਾਈ ॥** (੪੪੨-੧੮, ਆਸਾ, ਮਃ ੪)

I have churned the ocean of the body, and I have seen the incomparable thing come into view.

**ਗੁਰ ਗੋਵਿੰਦੁ , ਗੋੁਵਿੰਦੁ ਗੁਰੂ ਹੈ ; ਨਾਨਕ , ਭੇਦੁ ਨ ਭਾਈ ॥੪॥੧॥੮॥** (੪੪੨-੧੮, ਆਸਾ, ਮਃ ੪)

Guru Nanak says, the Guru is Almighty, and Almighty is the Guru, there is no difference between the two, O Siblings of Destiny. ||4||1||8||

**ਆਸਾ , ਮਹਲਾ ੪ ॥** (੪੪੨-੧੯)

Aasaa, Fourth Mahl:

**ਝਿਮਿ ਝਿਮੇ ਝਿਮਿ ਝਿਮਿ ਵਰਸੈ ; ਅੰਮ੍ਰਿਤ ਧਾਰਾ ਰਾਮ ॥** (੪੪੨-੧੯, ਆਸਾ, ਮਃ ੪)

Slowly, slowly, slowly, very slowly, the drops of Ambrosial Nectar trickle down.

**ਗੁਰਮੁਖੇ ਗੁਰਮੁਖਿ ਨਦਰੀ ; ਰਾਮੁ ਪਿਆਰਾ ਰਾਮ ॥** (੪੪੩-੧, ਆਸਾ, ਮਃ ੪)

As Gurmukh, the Gurmukh beholds Almighty, the Beloved Almighty.

**ਰਾਮ ਨਾਮੁ ਪਿਆਰਾ , ਜਗਤ ਨਿਸਤਾਰਾ ; ਰਾਮ ਨਾਮਿ ਵਡਿਆਈ ॥** (੪੪੩-੧, ਆਸਾ, ਮਃ ੪)

Almighty's Name, the Emancipator of the world, is dear to him; Almighty's Name is his glory.

**ਕਲਿਜੁਗਿ , ਰਾਮ ਨਾਮੁ ਬੋਹਿਥਾ ; ਗੁਰਮੁਖਿ ਪਾਰਿ ਲਘਾਈ ॥** (੪੪੩-੨, ਆਸਾ, ਮਃ ੪)

In this Dark Age of Kali Yuga, Almighty's Name is the boat, which carries the Gurmukh across.

**ਹਲਤਿ ਪਲਤਿ ਰਾਮ ਨਾਮਿ ਸੁਹੇਲੇ ; ਗੁਰਮੁਖਿ ਕਰਣੀ ਸਾਰੀ ॥** (੪੪੩-੨, ਆਸਾ, ਮਃ ੪)

This world, and the world hereafter, are adorned with Almighty's Name; the Gurmukh's lifestyle is the most excellent.

**ਨਾਨਕ , ਦਾਤਿ ਦਇਆ ਕਰਿ ਦੇਵੈ ; ਰਾਮ ਨਾਮਿ ਨਿਸਤਾਰੀ ॥੧॥** (੪੪੩-੩, ਆਸਾ, ਮਃ ੪)

Guru Nanak says, bestowing His kindness, Almighty gives the gift of His emancipating Name. ||1||

**ਰਾਮੋ ਰਾਮ ਨਾਮੁ ਜਪਿਆ ; ਦੁਖ ਕਿਲਵਿਖ , ਨਾਸ ਗਵਾਇਆ ਰਾਮ ॥** (੪੪੩-੩, ਆਸਾ, ਮਃ ੪)

I chant Almighty's Name, which destroys my sorrows and erases my sins.

**ਗੁਰ ਪਰਚੈ ਗੁਰ ਪਰਚੈ ਧਿਆਇਆ ; ਮੈ ਹਿਰਦੈ ਰਾਮੁ ਰਵਾਇਆ ਰਾਮ ॥** (੪੪੩-੪, ਆਸਾ, ਮਃ ੪)

Associating with the Guru, associating with the Guru, I practice meditation; I have enshrined Almighty within my heart.

**ਰਵਿਆ ਰਾਮੁ ਹਿਰਦੈ , ਪਰਮ ਗਤਿ ਪਾਈ ; ਜਾ ਗੁਰ ਸਰਣਾਈ ਆਏ ॥** (੪੪੩-੫, ਆਸਾ, ਮਃ ੪)

I enshrined Almighty within my heart, and obtained the supreme status, when I came to the Sanctuary of the Guru.

**ਲੋਭ ਵਿਕਾਰ ਨਾਵ ਡੁਬਦੀ ਨਿਕਲੀ ; ਜਾ ਸਤਿਗੁਰਿ ਨਾਮੁ ਦਿੜਾਏ ॥** (੪੪੩-੫, ਆਸਾ, ਮਃ ੪)

My boat was sinking under the weight of greed and evil desires, but it was uplifted when the True Guru implanted Almighty's Name (Naam), within me.

**ਜੀਅ ਦਾਨੁ ਗੁਰਿ ਪੂਰੈ ਦੀਆ ; ਰਾਮ ਨਾਮਿ ਚਿਤੁ ਲਾਏ ॥** (੪੪੩-੬, ਆਸਾ, ਮਃ ੪)

The Perfect Guru has given me the gift of spiritual life, and I center my consciousness on Almighty's Name.

**ਆਪਿ ਕ੍ਰਿਪਾਲੁ ਕ੍ਰਿਪਾ ਕਰਿ ਦੇਵੈ ; ਨਾਨਕ ਗੁਰ ਸਰਣਾਏ ॥੨॥** (੪੪੩-੬, ਆਸਾ, ਮਃ ੪)

The Merciful Almighty Himself has mercifully given this gift to me; Guru Nanak says, I take to the Sanctuary of the Guru. ||2||

**ਬਾਣੀ ਰਾਮ ਨਾਮ ਸੁਣੀ ; ਸਿਧਿ ਕਾਰਜ ਸਭਿ ਸੁਹਾਏ ਰਾਮ ॥** (੪੪੩-੭, ਆਸਾ, ਮਃ ੪)

Hearing the Bani of Almighty's  Name, all my affairs were brought to perfection and embellished.

**ਰੋਮੇ ਰੋਮਿ , ਰੋਮਿ ਰੋਮੇ ; ਮੈ ਗੁਰਮੁਖਿ , ਰਾਮੁ ਧਿਆਏ ਰਾਮ ॥** (੪੪੩-੭, ਆਸਾ, ਮਃ ੪)

With each and every hair, with each and every hair, as Gurmukh, I meditate on Almighty.

**ਰਾਮ ਨਾਮੁ ਧਿਆਏ , ਪਵਿਤੁ ਹੋਇ ਆਏ ;**
**ਤਿਸੁ ਰੂਪੁ ਨ ਰੇਖਿਆ ਕਾਈ ॥** (੪੪੩-੮, ਆਸਾ, ਮਃ ੪)

I meditate on Almighty's  Name, and become pure; He has no form or shape.

**ਰਾਮੋ ਰਾਮੁ ਰਵਿਆ ਘਟ ਅੰਤਰਿ ; ਸਭ ਤ੍ਰਿਸਨਾ ਭੂਖ ਗਵਾਈ ॥** (੪੪੩-੯, ਆਸਾ, ਮਃ ੪)

Almighty's Name, is permeating my heart deep within, and all of my desire and hunger has disappeared.

**ਮਨੁ ਤਨੁ ਸੀਤਲੁ ਸੀਗਾਰੁ ਸਭੁ ਹੋਆ ; ਗੁਰਮਤਿ ਰਾਮੁ ਪ੍ਰਗਾਸਾ ॥** (੪੪੩-੯, ਆਸਾ, ਮਃ ੪)

My mind and body are totally adorned with peace and tranquility; through the Guru's Teachings, Almighty has been revealed to me.

**ਨਾਨਕ ਆਪਿ ਅਨੁਗ੍ਰਹੁ ਕੀਆ ; ਹਮ ਦਾਸਨਿ , ਦਾਸਨਿ ਦਾਸਾ ॥੩॥** (੪੪੩-੧੦, ਆਸਾ, ਮਃ ੪)

Guru Nanak says, Almighty Himself has shown His kind mercy; He has made me the slave of the slaves of His slaves. ||3||

**ਜਿਨੀ ਰਾਮੋ ਰਾਮ ਨਾਮੁ ਵਿਸਾਰਿਆ ; ਸੇ ਮਨਮੁਖ ਮੂੜ ਅਭਾਗੀ ਰਾਮ ॥** (੪੪੩-੧੦, ਆਸਾ, ਮਃ ੪)

Those who forget Almighty's Name, are foolish, unfortunate, self-willed manmukhs.

**ਤਿਨ ਅੰਤਰੇ ਮੋਹੁ ਵਿਆਪੈ ;**
**ਖਿਨੁ ਖਿਨੁ , ਮਾਇਆ ਲਾਗੀ ਰਾਮ ॥** (੪੪੩-੧੧, ਆਸਾ, ਮਃ ੪)

Within, they are engrossed in worldly attachment; each and every moment, Maya clings to them.

**ਮਾਇਆ ਮਲੁ ਲਾਗੀ , ਮੂੜ ਭਏ ਅਭਾਗੀ ;**
**ਜਿਨ ਰਾਮ ਨਾਮੁ ਨਹ ਭਾਇਆ ॥** (੪੪੩-੧੨, ਆਸਾ, ਮਃ ੪)

The filth of Maya clings to them, and they become unfortunate fools - they do not love Almighty's Name.

**ਅਨੇਕ ਕਰਮ ਕਰਹਿ ਅਭਿਮਾਨੀ ; ਹਰਿ ਰਾਮੋ ਨਾਮੁ ਚੋਰਾਇਆ ॥** (੪੪੩-੧੨, ਆਸਾ, ਮਃ ੪)

The egotistical and proud perform all sorts of rituals, but they shy away from Almighty's Name.

**ਮਹਾ ਬਿਖਮੁ , ਜਮ ਪੰਥੁ ਦੁਹੇਲਾ ; ਕਾਲੂਖਤ , ਮੋਹ ਅੰਧਿਆਰਾ ॥** (੪੪੩-੧੩, ਆਸਾ, ਮਃ ੪)

The path of Death is very arduous and painful; it is stained with the darkness of worldly attachment.

**ਨਾਨਕ ਗੁਰਮੁਖਿ ਨਾਮੁ ਧਿਆਇਆ ; ਤਾ ਪਾਏ ਮੋਖ ਦੁਆਰਾ ॥੪॥** (੪੪੩-੧੩, ਆਸਾ, ਮਃ ੪)

Guru Nanak says, the Gurmukh meditates on Almighty's Name (Naam), and finds the gate of salvation. ||4||

**ਰਾਮੋ ਰਾਮ , ਨਾਮੁ ਗੁਰੂ ; ਰਾਮੁ , ਗੁਰਮੁਖੇ ਜਾਣੈ ਰਾਮ ॥** (੪੪੩-੧੪, ਆਸਾ, ਮਃ ੪)

Almighty's Name, and Almighty Guru, are known by the Gurmukh.

ਇਹੁ ਮਨੂਆ , ਖਿਨੁ ਊਭ ਪਇਆਲੀ ;
ਭਰਮਦਾ , ਇਕਤੁ ਘਰਿ ਆਣੈ ਰਾਮ ॥ (੪੪੩-੧੪, ਆਸਾ, ਮਃ ੪)

One moment, this mind is in the heavens, and the next, it is in the nether regions; the Guru brings the wandering mind back to one-pointedness.

ਮਨੁ ਇਕਤੁ ਘਰਿ ਆਣੈ , ਸਭ ਗਤਿ ਮਿਤਿ ਜਾਣੈ ;
ਹਰਿ ਰਾਮੋ ਨਾਮੁ ਰਸਾਏ ॥ (੪੪੩-੧੫, ਆਸਾ, ਮਃ ੪)

When the mind returns to one-pointedness, one totally understands the value of salvation, and enjoys the subtle essence of Almighty's Name.

ਜਨ ਕੀ ਪੈਜ ਰਖੈ ਰਾਮ ਨਾਮਾ ; ਪ੍ਰਹਿਲਾਦ ਉਧਾਰਿ ਤਰਾਏ ॥ (੪੪੩-੧੬, ਆਸਾ, ਮਃ ੪)

Almighty's Name preserves the honor of His servant, as He preserved and emancipated Prahlaad.

ਰਾਮੋ ਰਾਮੁ ਰਮੋ , ਰਮੁ ਊਚਾ ; ਗੁਣ ਕਹਤਿਆ ਅੰਤੁ ਨ ਪਾਇਆ ॥ (੪੪੩-੧੬, ਆਸਾ, ਮਃ ੪)

So repeat continually Almighty's Name; chanting His Glorious Virtues, His limit cannot be found.

ਨਾਨਕ , ਰਾਮ ਨਾਮੁ ਸੁਣਿ ਭੀਨੇ ; ਰਾਮੈ ਨਾਮਿ ਸਮਾਇਆ ॥੫॥ (੪੪੩-੧੭, ਆਸਾ, ਮਃ ੪)

Guru Nanak is drenched in happiness, hearing Almighty's Name; he is merged in Almighty's Name. ||5||

ਜਿਨ ਅੰਤਰੇ ਰਾਮ ਨਾਮੁ ਵਸੈ ; ਤਿਨ ਚਿੰਤਾ ਸਭ ਗਵਾਇਆ ਰਾਮ ॥ (੪੪੩-੧੭, ਆਸਾ, ਮਃ ੪)

Those beings, whose minds are filled Almighty's Name, forsake all anxiety.

ਸਭਿ ਅਰਥਾ ਸਭਿ ਧਰਮ ਮਿਲੇ ;
ਮਨਿ ਚਿੰਦਿਆ ਸੋ ਫਲੁ ਪਾਇਆ ਰਾਮ ॥ (੪੪੩-੧੮, ਆਸਾ, ਮਃ ੪)

They obtain all wealth, and all Dharmic faith, and the fruits of their minds' desires.

ਮਨ ਚਿੰਦਿਆ ਫਲੁ ਪਾਇਆ , ਰਾਮ ਨਾਮੁ ਧਿਆਇਆ ;
ਰਾਮ ਨਾਮ ਗੁਣ ਗਾਏ ॥ (੪੪੩-੧੯, ਆਸਾ, ਮਃ ੪)

They obtain the fruits of their hearts' desires, meditating on Almighty's Name, and singing the Praises of Almighty's Name.

**ਦੁਰਮਤਿ ਕਬੁਧਿ ਗਈ , ਸੁਧਿ ਹੋਈ ;** (ਕ-ਬੁੱਧਿ ਬੋਲੋ)
**ਰਾਮ ਨਾਮਿ ਮਨੁ ਲਾਏ ॥** (੪੪੩-੧੯, ਆਸਾ, ਮਃ ੪)

Evil-mindedness and duality depart, and their understanding is enlightened. They attach their minds to Almighty's Name.

**ਸਫਲੁ ਜਨਮੁ ਸਰੀਰੁ ਸਭੁ ਹੋਆ ; ਜਿਤੁ ਰਾਮ ਨਾਮੁ ਪਰਗਾਸਿਆ ॥** (੪੪੪-੧, ਆਸਾ, ਮਃ ੪)

Their lives and bodies become totally blessed and fruitful; Almighty's Name illumines them.

**ਨਾਨਕ , ਹਰਿ ਭਜੁ ਸਦਾ ਦਿਨੁ ਰਾਤੀ ;**
**ਗੁਰਮੁਖਿ ਨਿਜ ਘਰਿ ਵਾਸਿਆ ॥੬॥** (੪੪੪-੧, ਆਸਾ, ਮਃ ੪)

Guru Nanak says, by continually vibrating upon Almighty, day and night, the Gurmukhs abide in the home of the inner self. ||6||

**ਜਿਨ ਸਰਧਾ ਰਾਮ ਨਾਮਿ ਲਗੀ ; ਤਿਨ੍ ਦੂਜੈ ਚਿਤੁ ਨ ਲਾਇਆ ਰਾਮ ॥** (੪੪੪-੨, ਆਸਾ, ਮਃ ੪)

Those who place their faith in Almighty's Name, do not attach their consciousness to another.

**ਜੇ ਧਰਤੀ ਸਭ ਕੰਚਨੁ ਕਰਿ ਦੀਜੈ ; ਬਿਨੁ ਨਾਵੈ ਅਵਰੁ ਨ ਭਾਇਆ ਰਾਮ ॥** (੪੪੪-੩, ਆਸਾ, ਮਃ ੪)

Even if the entire earth were to be transformed into gold, and given to them, without Almighty's Name (Naam), they love nothing else.

**ਰਾਮ ਨਾਮੁ ਮਨਿ ਭਾਇਆ , ਪਰਮ ਸੁਖੁ ਪਾਇਆ ;**
**ਅੰਤਿ ਚਲਦਿਆ ਨਾਲਿ ਸਖਾਈ ॥** (੪੪੪-੩, ਆਸਾ, ਮਃ ੪)

Almighty's Name is pleasing to their minds, and they obtain supreme peace; when they depart in the end, it shall go with them as their support.

**ਰਾਮ ਨਾਮ ਧਨੁ ਪੂੰਜੀ ਸੰਚੀ ; ਨਾ ਡੂਬੈ ਨਾ ਜਾਈ ॥** (੪੪੪-੪, ਆਸਾ, ਮਃ ੪)

I have gathered the capital, the wealth of Almighty's Name; it does not sink, and does not depart.

**ਰਾਮ ਨਾਮੁ ਇਸੁ ਜੁਗ ਮਹਿ ਤੁਲਹਾ ; ਜਮਕਾਲੁ ਨੇੜਿ ਨ ਆਵੈ ॥** (੪੪੪-੪, ਆਸਾ, ਮਃ ੪)

Almighty's Name is the only true support in this age; the Messenger of Death does not draw near it.

**ਨਾਨਕ ਗੁਰਮੁਖਿ , ਰਾਮੁ ਪਛਾਤਾ ; ਕਰਿ ਕਿਰਪਾ ਆਪਿ ਮਿਲਾਵੈ ॥੭॥** (੪੪੪-੫, ਆਸਾ, ਮਃ ੪)

Guru Nanak says, the Gurmukhs recognize Almighty; in His Mercy, He unites them with Himself. ||7||

**ਰਾਮੋ ਰਾਮ ਨਾਮੁ , ;ਸਤੇ ਸਤਿ ; ਗੁਰਮੁਖਿ ਜਾਣਿਆ ਰਾਮ ॥** (੪੪੪-੬, ਆਸਾ, ਮਃ ੪)

True, True is Almighty's Name, Raam, Raam; the Gurmukh knows Almighty.

**ਸੇਵਕੋ , ਗੁਰ ਸੇਵਾ ਲਾਗਾ ; ਜਿਨਿ ਮਨੁ ਤਨੁ ਅਰਪਿ , ਚੜਾਇਆ ਰਾਮ ॥** (੪੪੪-੬, ਆਸਾ, ਮਃ ੪)

Almighty's servant is the one who commits himself to the Guru's service, and dedicates his mind and body as an offering to Him.

**ਮਨੁ ਤਨੁ ਅਰਪਿਆ , ਬਹੁਤੁ ਮਨਿ ਸਰਧਿਆ ;**
**ਗੁਰ ਸੇਵਕ ਭਾਇ ਮਿਲਾਏ ॥** (੪੪੪-੭, ਆਸਾ, ਮਃ ੪)

He dedicates his mind and body to Him, placing great faith in Him; the Guru lovingly unites His servant with Himself.

**ਦੀਨਾ ਨਾਥੁ ਜੀਆ ਕਾ ਦਾਤਾ ; ਪੂਰੇ ਗੁਰ ਤੇ ਪਾਏ ॥** (੪੪੪-੭, ਆਸਾ, ਮਃ ੪)

The Master of the meek, the Giver of souls, is obtained through the Perfect Guru.

**ਗੁਰੂ ਸਿਖੁ , ਸਿਖੁ ਗੁਰੂ ਹੈ ; ਏਕੋ , ਗੁਰ ਉਪਦੇਸੁ ਚਲਾਏ ॥** (੪੪੪-੮, ਆਸਾ, ਮਃ ੪)

The Guru's Sikh, and the Sikh's Guru, are one and the same; both spread the Guru's Teachings.

**ਰਾਮ ਨਾਮ ਮੰਤੁ ਹਿਰਦੈ ਦੇਵੈ ; ਨਾਨਕ ਮਿਲਣੁ ਸੁਭਾਏ ॥੮॥੨॥੯॥** (੪੪੪-੮, ਆਸਾ, ਮਃ ੪)

The Mantra of Almighty's  Name is enshrined within the heart, Guru Nanak says, and we merge with Almighty so easily. ||8||2||9||

**ੴ ; ਸਤਿਗੁਰ ਪ੍ਰਸਾਦਿ ॥** (੪੪੪-੧੦)

There is only one Almighty without duality (Eak), life of the entire creation (Ong), creator (kaar), true form in all ages and time dimensions (Sat), destroyer of the darkness of ignorance (Gu) and illuminator of knowledge (Ru), Grace (Persad); i.e. Almighty who is the life form of all is obtainable only with the Guru's grace.

**ਆਸਾ , ਛੰਤ ; ਮਹਲਾ ੪ , ਘਰੁ ੨ ॥** (੪੪੪-੧੦)

Aasaa, Chhant, Fourth Mahl, Second House:

**ਹਰਿ ਹਰਿ ਕਰਤਾ ਦੂਖ ਬਿਨਾਸਨੁ ; ਪਤਿਤ ਪਾਵਨੁ ਹਰਿ ਨਾਮੁ ਜੀਉ ॥** (੪੪੪-੧੦, ਆਸਾ, ਮਃ ੪)

The Creator (Almighty) is the Destroyer of distress; Almighty's Name is the Purifier of sinners.

**ਗੋਵਿੰਦ ਗਾਜੇ , ਅਨਹਦ ਵਾਜੇ ; ਅਚਰਜ ਸੋਭ ਬਣਾਈ ॥** (੪੫੨-੧੮, ਆਸਾ, ਮਃ ੫)

When Almighty, the Master of Universe reveals Himself, and the unstruck melody of the sound current vibrates, the drama of wondrous splendor is enacted.

**ਕਹੁ ਨਾਨਕ , ਪਿਰੁ ਮੇਰੈ ਸੰਗੇ ; ਤਾ ਮੈ ਨਵ ਨਿਧਿ ਪਾਈ ॥੩॥** (੪੫੨-੧੯, ਆਸਾ, ਮਃ ੫)

Says Guru Nanak, when my Husband Almighty is with me, I obtain the nine treasures. ||3||

**ਸਰਸਿਅੜੇ ਸਰਸਿਅੜੇ ; ਮੇਰੇ ਭਾਈ ਸਭ ਮੀਤਾ ਰਾਮ ॥** (੪੫੨-੧੯, ਆਸਾ, ਮਃ ੫)

Over-joyed - over-joyed are all my brothers and friends.

**ਬਿਖਮੋ ਬਿਖਮੁ ਅਖਾੜਾ ; ਮੈ ਗੁਰ ਮਿਲਿ ਜੀਤਾ ਰਾਮ ॥** (੪੫੩-੧, ਆਸਾ, ਮਃ ੫)

Meeting the Guru, I have won the most arduous battle in the arena of life.

**ਗੁਰ ਮਿਲਿ ਜੀਤਾ , ਹਰਿ ਹਰਿ ਕੀਤਾ ; ਤੂਟੀ ਭੀਤਾ , ਭਰਮ ਗੜਾ ॥** (੪੫੩-੧, ਆਸਾ, ਮਃ ੫)

Meeting the Guru, I am victorious; praising Almighty, the walls of the fortress of doubt have been destroyed.

**ਪਾਇਆ ਖਜਾਨਾ , ਬਹੁਤੁ ਨਿਧਾਨਾ ; ਸਾਣਥ ਮੇਰੀ ਆਪਿ ਖੜਾ ॥** (੪੫੩-੨, ਆਸਾ, ਮਃ ੫)

I have obtained the wealth of so many treasures; Almighty Himself has stood by my side.

**ਸੋਈ ਸੁਗਿਆਨਾ , ਸੋ ਪਰਧਾਨਾ ; ਜੋ ਪ੍ਰਭਿ ਅਪਨਾ ਕੀਤਾ ॥** (੪੫੩-੨, ਆਸਾ, ਮਃ ੫)

He is the man of spiritual wisdom, and he is the leader, whom Almighty has made His own.

**ਕਹੁ ਨਾਨਕ ਜਾਂ ਵਲਿ ਸੁਆਮੀ ;** **(ਵੱਲਿ ਬੋਲੋ)**
**ਤਾ ਸਰਸੇ ਭਾਈ ਮੀਤਾ ॥੪॥੧॥** (੪੫੩-੩, ਆਸਾ, ਮਃ ੫)

Says Guru Nanak, when Almighty and Master is on my side, then my brothers and friends rejoice. ||4||1||

**ਆਸਾ , ਮਹਲਾ ੫ ॥** (੪੫੩-੪)

Aasaa, Fifth Mahl:

**ਅਕਥਾ ਹਰਿ , ਅਕਥ ਕਥਾ ;** **(ਅਕੱਥਾ, ਅਕੱਥ ਬੋਲੋ)**
**ਕਿਛੁ ਜਾਇ ਨ ਜਾਣੀ ਰਾਮ ॥** (੪੫੩-੪, ਆਸਾ, ਮਃ ੫)

Inexpressible is the sermon of the inexpressible Almighty; it cannot be known at all.

ਸੁਰਿ ਨਰ ਸੁਰਿ ਨਰ ਮੁਨਿ ਜਨ ; ਸਹਜਿ ਵਖਾਣੀ ਰਾਮ ॥ (੪੫੩-੪, ਆਸਾ, ਮਃ ੫)

The deities, mortal beings, angels and silent sages express it in their peaceful poise.

ਸਹਜੇ ਵਖਾਣੀ , ਅਮਿਉ ਬਾਣੀ ; ਚਰਣ ਕਮਲ ਰੰਗੁ ਲਾਇਆ ॥ (੪੫੩-੫, ਆਸਾ, ਮਃ ੫)

In their poise, they recite the Ambrosial Bani of Almighty's Word; they embrace love for Almighty's Lotus Feet.

ਜਪਿ ਏਕੁ ਅਲਖੁ ਪ੍ਰਭੁ ਨਿਰੰਜਨੁ ; (ਅਲੱਖੁ ਬੋਲੋ)
ਮਨ ਚਿੰਦਿਆ ਫਲੁ ਪਾਇਆ ॥ (੪੫੩-੫, ਆਸਾ, ਮਃ ੫)

Meditating on the One incomprehensible and Pure Almighty, they obtain the fruits of their heart's desires.

ਤਜਿ ਮਾਨੁ ਮੋਹੁ ਵਿਕਾਰੁ ਦੂਜਾ ; ਜੋਤੀ ਜੋਤਿ ਸਮਾਣੀ ॥ (੪੫੩-੬, ਆਸਾ, ਮਃ ੫)

Renouncing self-conceit, worldly attachment, evil desires and duality, their light merges into the Light.

ਬਿਨਵੰਤਿ ਨਾਨਕ ਗੁਰਪ੍ਰਸਾਦੀ ; ਸਦਾ ਹਰਿ ਰੰਗੁ ਮਾਣੀ ॥੧॥ (੪੫੩-੬, ਆਸਾ, ਮਃ ੫)

Prays Guru Nanak, by Guru's Grace, one enjoys Almighty's Love forever. ||1||

ਹਰਿ ਸੰਤਾ ਹਰਿ ਸੰਤ ਸਜਨ ; ਮੇਰੇ ਮੀਤ ਸਹਾਈ ਰਾਮ ॥ (੪੫੩-੭, ਆਸਾ, ਮਃ ੫)

Almighty's Saints - Almighty's Saints are my friends, my best friends and helpers.

ਵਡਭਾਗੀ ਵਡਭਾਗੀ ; ਸਤਸੰਗਤਿ ਪਾਈ ਰਾਮ ॥ (੪੫੩-੭, ਆਸਾ, ਮਃ ੫)

By great good fortune, by great good fortune, I have obtained the Sat Sangat, the True Congregation.

ਵਡਭਾਗੀ ਪਾਏ , ਨਾਮੁ ਧਿਆਏ ; ਲਾਥੇ ਦੂਖ ਸੰਤਾਪੈ ॥ (੪੫੩-੮, ਆਸਾ, ਮਃ ੫)

By great good fortune, I obtained it, and I concentrate on Almighty's Name (Naam); my pains and sufferings have been taken away.

ਗੁਰ ਚਰਣੀ ਲਾਗੇ , ਭ੍ਰਮ ਭਉ ਭਾਗੇ ; ਆਪੁ ਮਿਟਾਇਆ ਆਪੈ ॥ (੪੫੩-੮, ਆਸਾ, ਮਃ ੫)

I have grasped the Guru's Feet, and my doubts and fears are gone. He Himself has erased my self-conceit.

ਕਰਿ ਕਿਰਪਾ ਮੇਲੇ ਪ੍ਰਭਿ ਅਪੁਨੈ ; ਵਿਛੁੜਿ ਕਤਹਿ ਨ ਜਾਈ ॥ (੪੫੩-੯, ਆਸਾ, ਮਃ ੫)

Granting His Grace, Almighty has united me with Himself; no longer do I suffer the pains of separation, and I shall not have to go anywhere.

**ਬਿਨਵੰਤਿ ਨਾਨਕ ਦਾਸੁ ਤੇਰਾ ; ਸਦਾ ਹਰਿ ਸਰਣਾਈ ॥੨॥** (੪੫੩-੯, ਆਸਾ, ਮਃ ੫)

Prays Guru Nanak, I am forever Your slave, Almighty; I seek Your Sanctuary. ||2||

**ਹਰਿ ਦਰੇ , ਹਰਿ ਦਰਿ ਸੋਹਨਿ ; ਤੇਰੇ , ਭਗਤ ਪਿਆਰੇ ਰਾਮ ॥** (੪੫੩-੧੦, ਆਸਾ, ਮਃ ੫)

Almighty's Gate - at Almighty's Gate, Your beloved devotees look beautiful.

**ਵਾਰੀ ਤਿਨ ਵਾਰੀ ਜਾਵਾ ; ਸਦ ਬਲਿਹਾਰੇ ਰਾਮ ॥** (੪੫੩-੧੦, ਆਸਾ, ਮਃ ੫)

I am a sacrifice, a sacrifice, again and again a sacrifice to them.

**ਸਦ ਬਲਿਹਾਰੇ , ਕਰਿ ਨਮਸਕਾਰੇ ; ਜਿਨ ਭੇਟਤ ਪ੍ਰਭੁ ਜਾਤਾ ॥** (੪੫੩-੧੧, ਆਸਾ, ਮਃ ੫)

I am forever a sacrifice, and I humbly bow to them; meeting them, I know Almighty.

**ਘਟਿ ਘਟਿ ਰਵਿ ਰਹਿਆ ਸਭ ਥਾਈ ; ਪੂਰਨ ਪੁਰਖੁ ਬਿਧਾਤਾ ॥** (੪੫੩-੧੧, ਆਸਾ, ਮਃ ੫)

The Perfect and All-powerful Almighty, the Architect of Destiny, is contained in each and every heart, everywhere.

**ਗੁਰੁ ਪੂਰਾ ਪਾਇਆ , ਨਾਮੁ ਧਿਆਇਆ ; ਜੂਐ ਜਨਮੁ ਨ ਹਾਰੇ ॥** (੪੫੩-੧੨, ਆਸਾ, ਮਃ ੫)

Meeting the Perfect Guru, we concentrate on Almighty's Name (Naam), and do not lose this life in the gamble.

**ਬਿਨਵੰਤਿ ਨਾਨਕ , ਸਰਣਿ ਤੇਰੀ ; ਰਾਖੁ ਕਿਰਪਾ ਧਾਰੇ ॥੩॥** (੪੫੩-੧੩, ਆਸਾ, ਮਃ ੫)

Prays Guru Nanak, I seek Your Sanctuary; please, shower Your Mercy upon me, and protect me. ||3||

**ਬੇਅੰਤਾ , ਬੇਅੰਤ ਗੁਣ ਤੇਰੇ ; ਕੇਤਕ ਗਾਵਾ ਰਾਮ ॥** (੪੫੩-੧੩, ਆਸਾ, ਮਃ ੫)

Innumerable - innumerable are Your Glorious Virtues; how many of them can I sing?

**ਤੇਰੇ ਚਰਣਾ ਤੇਰੇ ਚਰਣ ਧੂੜਿ ; ਵਡਭਾਗੀ ਪਾਵਾ ਰਾਮ ॥** (੪੫੩-੧੩, ਆਸਾ, ਮਃ ੫)

The dust of Your feet, of Your feet, I have obtained, by great good fortune.

**ਹਰਿ ਧੂੜੀ ਨ੍ਹਾਈਐ , ਮੈਲੁ ਗਵਾਈਐ ; ਜਨਮ ਮਰਣ ਦੁਖ ਲਾਥੇ ॥** (੪੫੩-੧੪, ਆਸਾ, ਮਃ ੫)

Bathing in Almighty's dust, my filth has been washed away, and the pains of birth and death have departed.

**ਅੰਤਰਿ ਬਾਹਰਿ ਸਦਾ ਹਦੂਰੇ ; ਪਰਮੇਸਰੁ ਪ੍ਰਭੁ ਸਾਥੇ ॥** (੪੫੩-੧੫, ਆਸਾ, ਮਃ ੫)

Inwardly and outwardly, the Transcendent Almighty is ever-present, always with us.

**ਮਿਟੇ ਦੂਖ ਕਲਿਆਣ ਕੀਰਤਨ ; ਬਹੁੜਿ ਜੋਨਿ ਨ ਪਾਵਾ ॥** (੪੫੩-੧੫, ਆਸਾ, ਮਃ ੫)

Suffering departs, and there is peace; singing Almighty's Praises, one is not consigned to reincarnation again.

**ਬਿਨਵੰਤਿ ਨਾਨਕ , ਗੁਰ ਸਰਣਿ ਤਰੀਐ ; ਆਪਣੇ ਪ੍ਰਭ ਭਾਵਾ ॥੪॥੨॥** (੪੫੩-੧੬, ਆਸਾ, ਮਃ ੫)

Prays Guru Nanak, in the Guru's Sanctuary, one swims across, and is pleasing to Almighty. ||4||2||

**ਆਸਾ ; ਛੰਤ , ਮਹਲਾ ੫ ; ਘਰੁ ੪** (੪੫੩-੧੭)

Aasaa, Chhant, Fifth Mahl, Fourth House:

**ੴ ; ਸਤਿਗੁਰ ਪ੍ਰਸਾਦਿ ॥** (੪੫੩-੧੭)

There is only one Almighty without duality (Eak), life of the entire creation (Ong), creator (kaar), true form in all ages and time dimensions (Sat), destroyer of the darkness of ignorance (Gu) and illuminator of knowledge (Ru), Grace (Persad); i.e. Almighty who is the life form of all is obtainable only with the Guru's grace.

**ਹਰਿ ਚਰਨ ਕਮਲ ਮਨੁ ਬੇਧਿਆ ; ਕਿਛੁ ਆਨ ਨ ਮੀਠਾ ਰਾਮ ਰਾਜੇ ॥** (੪੫੩-੧੮, ਆਸਾ, ਮਃ ੫)

My mind is pierced by Almighty's Lotus Feet; He alone is sweet to my mind, Almighty King.

**ਮਿਲਿ ਸੰਤ ਸੰਗਤਿ , ਆਰਾਧਿਆ ;**
**ਹਰਿ ਘਟਿ ਘਟੇ ਡੀਠਾ ਰਾਮ ਰਾਜੇ ॥** (੪੫੩-੧੮, ਆਸਾ, ਮਃ ੫)

Joining the Society of the Saints, I remember Almighty; I behold Almighty King in each and every heart.

**ਹਰਿ ਘਟਿ ਘਟੇ ਡੀਠਾ , ਅੰਮ੍ਰਿਤੋ ਵੂਠਾ ; ਜਨਮ ਮਰਨ ਦੁਖ ਨਾਠੇ ॥** (੪੫੩-੧੯, ਆਸਾ, ਮਃ ੫)

I behold Almighty in each and every heart, and the Ambrosial Nectar rains down upon me; the pains of birth and death are gone.

**ਗੁਣ ਨਿਧਿ ਗਾਇਆ , ਸਭ ਦੂਖ ਮਿਟਾਇਆ ; ਹਉਮੈ ਬਿਨਸੀ ਗਾਠੇ ॥** (੪੫੩-੧੯, ਆਸਾ, ਮਃ ੫)

Singing the Praises of Almighty, the treasure of virtue, all my pains are erased, and the knot of ego has been untied.

**ਪ੍ਰਿਉ ਸਹਜ ਸੁਭਾਈ , ਛੋਡਿ ਨ ਜਾਈ ; ਮਨਿ ਲਾਗਾ ਰੰਗੁ ਮਜੀਠਾ ॥** (੪੫੪-੧, ਆਸਾ, ਮਃ ੫)

My Beloved shall not leave me to go anywhere - this is His natural way; my mind is imbued with the lasting color of Almighty's Love.

**ਹਰਿ ਨਾਨਕ ਬੇਧੇ ਚਰਨ ਕਮਲ ; ਕਿਛੁ ਆਨ ਨ ਮੀਠਾ ॥੧॥** (੪੫੪-੨, ਆਸਾ, ਮਃ ੫)

The Lotus Feet of Almighty have pierced Guru Nanak's mind, and now, nothing else seems sweet to him. ||1||

**ਜਿਉ ਰਾਤੀ ਜਲਿ ਮਾਛੁਲੀ ; (ਰਾੱਤੀ ਬੋਲੋ)**
**ਤਿਉ ਰਾਮ ਰਸਿ ਮਾਤੇ ਰਾਮ ਰਾਜੇ ॥ (ਮਾੱਤੇ ਬੋਲੋ)** (੪੫੪-੨, ਆਸਾ, ਮਃ ੫)

Just like the fish which revels in water, I am intoxicated with the sublime essence of Almighty, my Almighty King.

**ਗੁਰ ਪੂਰੈ ਉਪਦੇਸਿਆ ; ਜੀਵਨ ਗਤਿ ਭਾਤੇ ਰਾਮ ਰਾਜੇ ॥** (੪੫੪-੩, ਆਸਾ, ਮਃ ੫)

The Perfect Guru has instructed me, and blessed me with salvation in my life; I love Almighty, my King.

**ਜੀਵਨ ਗਤਿ ਸੁਆਮੀ ਅੰਤਰਜਾਮੀ ; ਆਪਿ ਲੀਏ ਲੜਿ ਲਾਏ ॥** (੪੫੪-੩, ਆਸਾ, ਮਃ ੫)

Master (Almighty), the Searcher of hearts, blesses me with salvation in my life; He Himself attaches me to His Love.

**ਹਰਿ ਰਤਨ ਪਦਾਰਥੋ ਪਰਗਟੋ ਪੂਰਨੋ ; ਛੋਡਿ ਨ ਕਤਹੂ ਜਾਏ ॥** (੪੫੪-੪, ਆਸਾ, ਮਃ ੫)

Almighty is the treasure of jewels, the perfect manifestation; He shall not forsake us to go anywhere else.

**ਪ੍ਰਭੁ ਸੁਘਰੁ ਸਰੂਪੁ ਸੁਜਾਨੁ ਸੁਆਮੀ ; ਤਾ ਕੀ ਮਿਟੈ ਨ ਦਾਤੇ ॥ (ਦਾੱਤੇ ਬੋਲੋ)** (੪੫੪-੪, ਆਸਾ, ਮਃ ੫)

Almighty the Master, is so accomplished, beauteous, and all-knowing; His gifts are never exhausted.

**ਜਲ ਸੰਗਿ ਰਾਤੀ ਮਾਛੁਲੀ ; ਨਾਨਕ ਹਰਿ ਮਾਤੇ ॥੨॥ (ਰਾੱਤੀ , ਮਾੱਤੇ ਬੋਲੋ)** (੪੫੪-੫, ਆਸਾ, ਮਃ ੫)

As the fish is enraptured by the water, so is Guru Nanak intoxicated by Almighty. ||2||

**ਚਾਤ੍ਰਿਕੁ ਜਾਚੈ ਬੂੰਦ ਜਿਉ ; ਹਰਿ ਪ੍ਰਾਨ ਅਧਾਰਾ ਰਾਮ ਰਾਜੇ ॥** (੪੫੪-੫, ਆਸਾ, ਮਃ ੫)

As the song-bird yearns for the rain-drop, Almighty, Almighty my King, is the Support of my life-forces (Pran).

**ਮਾਲੁ ਖਜੀਨਾ ਸੁਤ ਭ੍ਰਾਤ ਮੀਤ ; ਸਭਹੂੰ ਤੇ ਪਿਆਰਾ ਰਾਮ ਰਾਜੇ ॥** (੪੫੪-੬, ਆਸਾ, ਮਃ ੫)

My Almighty King is more beloved than all wealth, treasure, children, siblings and friends.

**ਸਭਹੂੰ ਤੇ ਪਿਆਰਾ , ਪੁਰਖੁ ਨਿਰਾਰਾ ; ਤਾ ਕੀ ਗਤਿ ਨਹੀ ਜਾਣੀਐ ॥** (੪੫੪-੬, ਆਸਾ, ਮਃ ੫)

The absolute Almighty, the Primal Being, is more beloved than all; His condition cannot be known.

**ਹਰਿ ਸਾਸਿ ਗਿਰਾਸਿ ਨ ਬਿਸਰੈ ਕਬਹੂੰ ; ਗੁਰ ਸਬਦੀ ਰੰਗੁ ਮਾਣੀਐ ॥** (੪੫੪-੭, ਆਸਾ, ਮਃ ੫)

I shall never forget Almighty, for an instant, for a single breath; through Guru's Shabad, I enjoy His Love.

**ਪ੍ਰਭੁ ਪੁਰਖੁ ਜਗਜੀਵਨੋ , ਸੰਤ ਰਸੁ ਪੀਵਨੋ ;**
**ਜਪਿ , ਭਰਮ ਮੋਹ ਦੁਖ ਡਾਰਾ ॥** (੪੫੪-੮, ਆਸਾ, ਮਃ ੫)

The Primal Almighty is the Life of the Universe; His Saints drink in Almighty's sublime essence. Meditating on Him, doubts, attachments and pains are shaken off.

**ਚਾਤ੍ਰਿਕੁ ਜਾਚੈ ਬੂੰਦ ਜਿਉ ; ਨਾਨਕ ਹਰਿ ਪਿਆਰਾ ॥੩॥** (੪੫੪-੮, ਆਸਾ, ਮਃ ੫)

As the song-bird yearns for the rain-drop, so does Guru Nanak love Almighty. ||3||

**ਮਿਲੇ ਨਰਾਇਣ ਆਪਣੇ ; ਮਾਨੋਰਥੋ ਪੂਰਾ ਰਾਮ ਰਾਜੇ ॥** (੪੫੪-੯, ਆਸਾ, ਮਃ ੫)

Meeting Almighty, my King, my desires are fulfilled.

**ਢਾਠੀ ਭੀਤਿ ਭਰੰਮ ਕੀ ; ਭੇਟਤ ਗੁਰੁ ਸੂਰਾ ਰਾਮ ਰਾਜੇ ॥** (੪੫੪-੯, ਆਸਾ, ਮਃ ੫)

The walls of doubt have been torn down, meeting the Brave Guru, Dear Almighty King.

**ਪੂਰਨ ਗੁਰ ਪਾਏ , ਪੁਰਬਿ ਲਿਖਾਏ ; ਸਭ ਨਿਧਿ ਦੀਨ ਦਇਆਲਾ ॥** (੪੫੪-੧੦, ਆਸਾ, ਮਃ ੫)

The Perfect Guru is obtained by perfect pre-ordained destiny; Almighty is the Giver of all treasures - He is merciful to the meek.

**ਆਦਿ ਮਧਿ ਅੰਤਿ ਪ੍ਰਭੁ ਸੋਈ ; ਸੁੰਦਰ ਗੁਰ ਗੋਪਾਲਾ ॥** (੪੫੪-੧੦, ਆਸਾ, ਮਃ ੫)

In the beginning, in the middle, and in the end, is Almighty, the most beautiful Guru, the Sustainer of the World.

**ਸੂਖ ਸਹਜ ਆਨੰਦ ਘਨੇਰੇ ; ਪਤਿਤ ਪਾਵਨ ਸਾਧੂ ਧੂਰਾ ॥** (੪੫੪-੧੧, ਆਸਾ, ਮਃ ੫)

The dust of the feet of the Holy purifies sinners, and brings great joy, bliss and ecstasy.

**ਹਰਿ ਮਿਲੇ ਨਰਾਇਣ ਨਾਨਕਾ ; ਮਾਨੋਰਥੋੁ ਪੂਰਾ ॥੪॥੧॥੩॥** (੪੫੪-੧੧, ਆਸਾ, ਮਃ ੫)

Almighty, the Infinite Master, has met with Guru Nanak, and his desires are fulfilled. ||4||1||3||

**ਆਸਾ , ਮਹਲਾ ੫ ; ਛੰਤ , ਘਰੁ ੬ ॥**(੪੫੪-੧੩)

Aasaa, Fifth Mahl, Chhant, Sixth House:

ੴ ; ਸਤਿਗੁਰ ਪ੍ਰਸਾਦਿ ॥ (੪੫੪-੧੪)

There is only one Almighty without duality (Eak), life of the entire creation (Ong), creator (kaar), true form in all ages and time dimensions (Sat), destroyer of the darkness of ignorance (Gu) and illuminator of knowledge (Ru), Grace (Persad); i.e. Almighty who is the life form of all is obtainable only with the Guru's grace.

ਸਲੋਕੁ ॥ (੪੫੪-੧੪)

Salok:

ਜਾ ਕਉ ਭਏ ਕ੍ਰਿਪਾਲ ਪ੍ਰਭ ; ਹਰਿ ਹਰਿ ਸੇਈ ਜਪਾਤ ॥ (੪੫੪-੧੪, ਆਸਾ, ਮਃ ੫)

Those beings, unto whom Almighty shows His Mercy, recites His Name.

ਨਾਨਕ , ਪ੍ਰੀਤਿ ਲਗੀ ਤਿਨ੍ ਰਾਮ ਸਿਉ ; ਭੇਟਤ ਸਾਧ ਸੰਗਾਤ ॥੧॥ (੪੫੪-੧੪, ਆਸਾ, ਮਃ ੫)

Guru Nanak says, they embrace love for Almighty, meeting the Saadh Sangat, the Company of the Holy. ||1||

ਛੰਤੁ ॥ (੪੫੪-੧੫)

Chhant:

ਜਲ ਦੁਧ ਨਿਆਈ ਰੀਤਿ , ਅਬ ਦੁਧ ਆਚ ਨਹੀ ;
ਮਨ ਐਸੀ ਪ੍ਰੀਤਿ ਹਰੇ ॥ (੪੫੪-੧੫, ਆਸਾ, ਮਃ ੫)

Just like water, which loves milk so much that it will not let it burn, O my mind, so love Almighty.

ਅਬ ਉਰਝਿਓ ਅਲਿ ਕਮਲੇਹ , ਬਾਸਨ ਮਾਹਿ ਮਗਨ ;
ਇਕੁ ਖਿਨੁ ਭੀ ਨਾਹਿ ਟਰੈ ॥ (੪੫੪-੧੬, ਆਸਾ, ਮਃ ੫)

The bumble bee becomes enticed by the lotus, intoxicated by its fragrance, and does not leave it, even for a moment.

ਖਿਨੁ ਨਾਹਿ ਟਰੀਐ , ਪ੍ਰੀਤਿ ਹਰੀਐ ; ਸੀਗਾਰ ਹਭਿ ਰਸ ਅਰਪੀਐ ॥ (੪੫੪-੧੬, ਆਸਾ, ਮਃ ੫)

Do not let up your love for Almighty, even for an instant; dedicate all your decorations and pleasures to Him.

ਜਹ ਦੂਖੁ ਸੁਣੀਐ , ਜਮ ਪੰਥੁ ਭਣੀਐ ; ਤਹ ਸਾਧਸੰਗਿ ਨ ਡਰਪੀਐ ॥ (੪੫੪-੧੭, ਆਸਾ, ਮਃ ੫)

Where painful cries are heard, and the Way of Death is shown, there, in the Saadh Sangat, the Company of the Holy, you shall not be afraid.

**ਕਰਿ ਕੀਰਤਿ ਗੋਵਿੰਦ ਗੁਣੀਐ ; ਸਗਲ ਪ੍ਰਾਛਤ ਦੁਖ ਹਰੇ ॥** (੪੫੪-੧੮, ਆਸਾ, ਮਃ ੫)

Sing the Praises of Almighty, the Master of Universe, and all sins and sorrows shall depart.

**ਕਹੁ ਨਾਨਕ ਛੰਤ ਗੋਵਿੰਦ ਹਰਿ ਕੇ ;**
**ਮਨ ਹਰਿ ਸਿਉ ਨੇਹੁ ਕਰੇਹੁ , ਐਸੀ ਮਨ ਪ੍ਰੀਤਿ ਹਰੇ ॥੧॥** (੪੫੪-੧੮, ਆਸਾ, ਮਃ ੫)

Says Guru Nanak, chant the Hymns of Almighty, Master of the Universe, O mind, and enshrine love for Almighty; love Almighty this way in your mind. ||1||

**ਜੈਸੀ ਮਛੁਲੀ ਨੀਰ , ਇਕੁ ਖਿਨੁ ਭੀ ਨਾ ਧੀਰੇ ; ਮਨ ਐਸਾ ਨੇਹੁ ਕਰੇਹੁ ॥** (੪੫੪-੧੯, ਆਸਾ, ਮਃ ੫)

As the fish loves the water, and is not content even for an instant outside it, O my mind, love Almighty in this way.

**ਜੈਸੀ ਚਾਤ੍ਰਿਕ ਪਿਆਸ , ਖਿਨੁ ਖਿਨੁ ਬੂੰਦ ਚਵੈ ; ਬਰਸੁ ਸੁਹਾਵੇ ਮੇਹੁ ॥** (੪੫੫-੧, ਆਸਾ, ਮਃ ੫)

Like the song-bird, thirsting for the rain-drops, chirping each and every moment to the beautiful rain clouds.

**ਹਰਿ ਪ੍ਰੀਤਿ ਕਰੀਜੈ , ਇਹੁ ਮਨੁ ਦੀਜੈ ; ਅਤਿ ਲਾਈਐ ਚਿਤੁ ਮੁਰਾਰੀ ॥** (੪੫੫-੧, ਆਸਾ, ਮਃ ੫)

So love Almighty, and give to Him this mind of yours; totally focus your consciousness on Almighty.

**ਮਾਨੁ ਨ ਕੀਜੈ , ਸਰਣਿ ਪਰੀਜੈ ; ਦਰਸਨ ਕਉ ਬਲਿਹਾਰੀ ॥** (੪੫੫-੨, ਆਸਾ, ਮਃ ੫)

Do not take pride in yourself, but seek the Sanctuary of Almighty, and make yourself a sacrifice to His Sight (Darshan).

**ਗੁਰ ਸੁਪ੍ਰਸੰਨੇ , ਮਿਲੁ ਨਾਹ ਵਿਛੁੰਨੇ ; ਧਨ ਦੇਦੀ ਸਾਚੁ ਸਨੇਹਾ ॥** (੪੫੫-੨, ਆਸਾ, ਮਃ ੫)

When the Guru is totally pleased, the separated soul-bride is re-united with her Husband Almighty; she sends the message of her true love.

**ਕਹੁ ਨਾਨਕ ਛੰਤ ਅਨੰਤ ਠਾਕੁਰ ਕੇ ;**
**ਹਰਿ ਸਿਉ ਕੀਜੈ ਨੇਹਾ , ਮਨ ਐਸਾ ਨੇਹੁ ਕਰੇਹੁ ॥੨॥** (੪੫੫-੩, ਆਸਾ, ਮਃ ੫)

Says Guru Nanak, chant the Hymns of the Infinite Master; O my mind, love Him and enshrine such love for Him. ||2||

**ਚਕਵੀ ਸੂਰ ਸਨੇਹੁ , ਚਿਤਵੈ ਆਸ ਘਣੀ ; ਕਦਿ ਦਿਨੀਅਰੁ ਦੇਖੀਐ ॥** (੪੫੫-੪, ਆਸਾ, ਮਃ ੫)

The chakvi bird is in love with the sun, and thinks of it constantly; her greatest longing is to behold the dawn.

**ਕੋਕਿਲ ਅੰਬ ਪਰੀਤਿ , ਚਵੈ ਸੁਹਾਵੀਆ ; ਮਨ ਹਰਿ ਰੰਗੁ ਕੀਜੀਐ ॥** (੪੫੫-੪, ਆਸਾ, ਮਃ ੫)

The cuckoo is in love with the mango tree, and sings so sweetly. O my mind, love Almighty in this way.

**ਹਰਿ ਪ੍ਰੀਤਿ ਕਰੀਜੈ , ਮਾਨੁ ਨ ਕੀਜੈ ; ਇਕ ਰਾਤੀ ਕੇ ਹਭਿ ਪਾਹੁਣਿਆ ॥** (੪੫੫-੫, ਆਸਾ, ਮਃ ੫)

Love Almighty, and do not take pride in yourself; everyone is a guest for a single night.

**ਅਬ ਕਿਆ ਰੰਗੁ ਲਾਇਓ , ਮੋਹੁ ਰਚਾਇਓ ;**
**ਨਾਗੇ ਆਵਣ ਜਾਵਣਿਆ ॥ (ਨਾਂਗੇ ਬੋਲੋ)** (੪੫੫-੬, ਆਸਾ, ਮਃ ੫)

Now, why are you entangled in pleasures, and engrossed in worldly attachment? Naked we come, and naked we go.

**ਥਿਰੁ ਸਾਧੂ ਸਰਣੀ , ਪੜੀਐ ਚਰਣੀ ; ਅਬ ਟੂਟਸਿ ਮੋਹੁ ਜੁ ਕਿਤੀਐ ॥** (੪੫੫-੬, ਆਸਾ, ਮਃ ੫)

Seek the eternal Sanctuary of the Holy and fall at their feet, and the attachments which you feel shall depart.

**ਕਹੁ ਨਾਨਕ ਛੰਤ ਦਇਆਲ ਪੁਰਖ ਕੇ ;**
**ਮਨ ਹਰਿ ਲਾਇ ਪਰੀਤਿ , ਕਬ ਦਿਨੀਅਰੁ ਦੇਖੀਐ ॥੩॥** (੪੫੫-੭, ਆਸਾ, ਮਃ ੫)

Says Guru Nanak, chant the Hymns of the Merciful Almighty, and enshrine love for Almighty, O my mind; otherwise, how will you come to behold the dawn? ||3||

**ਨਿਸਿ ਕੁਰੰਕ ਜੈਸੇ ਨਾਦ , ਸੁਣਿ ਸ੍ਰਵਣੀ ਹੀਉ ਡਿਵੈ ;**
**ਮਨ ਐਸੀ ਪ੍ਰੀਤਿ ਕੀਜੈ ॥** (੪੫੫-੮, ਆਸਾ, ਮਃ ੫)

Like the deer in the night, who hears the sound of the bell and gives his heart - O my mind, love Almighty in this way.

**ਜੈਸੀ ਤਰੁਣਿ ਭਤਾਰ , ਉਰਝੀ ਪਿਰਹਿ ਸਿਵੈ ; ਇਹੁ ਮਨੁ ਲਾਲ ਦੀਜੈ ॥** (੪੫੫-੮, ਆਸਾ, ਮਃ ੫)

Like the wife, who is bound by love to her husband, and serves her beloved - like this, give your heart to the Beloved Almighty.

**ਮਨੁ ਲਾਲਹਿ ਦੀਜੈ , ਭੋਗ ਕਰੀਜੈ ; ਹਭਿ ਖੁਸੀਆ ਰੰਗ ਮਾਣੇ ॥** (੪੫੫-੯, ਆਸਾ, ਮਃ ੫)

Give your heart to your Beloved Almighty, and enjoy His bed, and enjoy all pleasure and bliss.

**ਪਿਰੁ ਅਪਨਾ ਪਾਇਆ , ਰੰਗੁ ਲਾਲੁ ਬਣਾਇਆ ;**
**ਅਤਿ ਮਿਲਿਓ ਮਿਤ੍ਰ ਚਿਰਾਣੇ ॥** (੪੫੫-੧੦, ਆਸਾ, ਮਃ ੫)

I have obtained my Husband Almighty, and I am dyed in the deep crimson color of His Love; after such a long time, I have met my Friend.

**ਗੁਰੁ ਥੀਆ ਸਾਖੀ , ਤਾ ਡਿਠਮੁ ਆਖੀ ;** (ਆਖੀਂ ਬੋਲੋ)
**ਪਿਰ ਜੇਹਾ ਅਵਰੁ ਨ ਦੀਸੈ ॥** (੪੫੫-੧੦, ਆਸਾ, ਮਃ ੫)

When the Guru became my advocate, then I saw Almighty with my eyes. No one else looks like my Beloved Husband Almighty.

**ਕਹੁ ਨਾਨਕ , ਛੰਤ ਦਇਆਲ ਮੋਹਨ ਕੇ ;**
**ਮਨ ਹਰਿ ਚਰਣ ਗਹੀਜੈ , ਐਸੀ ਮਨ ਪ੍ਰੀਤਿ ਕੀਜੈ ॥੪॥੧॥੪॥** (੪੫੫-੧੧, ਆਸਾ, ਮਃ ੫)

Says Guru Nanak, chant the Hymns of the merciful and fascinating Almighty, O mind. Grasp the lotus feet of Almighty, and enshrine such love for Him in your mind. ||4||1||4||

**ਆਸਾ , ਮਹਲਾ ੫ ॥** (੪੫੫-੧੨)

Aasaa, Fifth Mahl||

**ਸਲੋਕੁ ॥** (੪੫੫-੧੨)

Salok:

**ਬਨੁ ਬਨੁ ਫਿਰਤੀ ਖੋਜਤੀ ; ਹਾਰੀ ਬਹੁ ਅਵਗਾਹਿ ॥** (੪੫੫-੧੨, ਆਸਾ, ਮਃ ੫)

From forest to forest, I wandered searching; I am so tired of taking baths at sacred shrines of pilgrimage.

**ਨਾਨਕ ਭੇਟੇ ਸਾਧ ਜਬ ; ਹਰਿ ਪਾਇਆ ਮਨ ਮਾਹਿ ॥੧॥** (੪੫੫-੧੩, ਆਸਾ, ਮਃ ੫)

Guru Nanak says, when I met the Holy Saint, I found Almighty within my mind. ||1||

**ਛੰਤ ॥** (੪੫੫-੧੩)

Chhant:

**ਜਾ ਕਉ ਖੋਜਹਿ , ਅਸੰਖ ਮੁਨੀ ; ਅਨੇਕ ਤਪੇ ॥** (੪੫੫-੧੩, ਆਸਾ, ਮਃ ੫)

Countless silent sages and innumerable ascetics seek Him;

**ਬ੍ਰਹਮੇ ਕੋਟਿ ਅਰਾਧਹਿ ; ਗਿਆਨੀ ਜਾਪ ਜਪੇ ॥** (੪੫੫-੧੪, ਆਸਾ, ਮਃ ੫)

millions of Brahmas remember and adore Him; the spiritual teachers remember His Name.

**ਜਪ ਤਾਪ ਸੰਜਮ ਕਿਰਿਆ ਪੂਜਾ ; ਅਨਿਕ ਸੋਧਨ ਬੰਦਨਾ ॥** (੪੫੫-੧੪, ਆਸਾ, ਮਃ ੫)

Through chanting, deep meditation, strict and austere self-discipline, religious rituals, sincere worship, endless purifications and humble salutations,

**ਕਰਿ ਗਵਨੁ ਬਸੁਧਾ , ਤੀਰਥਹ ਮਜਨੁ ; ('ਬਸੁੱਧਾ' ਨਹੀਂ ਬੋਲਣਾ) (ਮੱਜਨੁ ਬੋਲੋ)**
**ਮਿਲਨ ਕਉ ਨਿਰੰਜਨਾ ॥** (੪੫੫-੧੫, ਆਸਾ, ਮਃ ੫)

wandering all over the earth and bathing at sacred shrines of pilgrimage, people seek to meet the Pure Almighty.

**ਮਾਨੁਖ ਬਨੁ ਤਿਨੁ ਪਸੂ ਪੰਖੀ ; ਸਗਲ ਤੁਝਹਿ ਅਰਾਧਤੇ ॥** (੪੫੫-੧੫, ਆਸਾ, ਮਃ ੫)

Mortals, forests, blades of grass, animals and birds all remember You.

**ਦਇਆਲ ਲਾਲ ਗੋਬਿੰਦ ਨਾਨਕ ; ਮਿਲੁ ਸਾਧਸੰਗਤਿ ਹੋਇ ਗਤੇ ॥੧॥** (੪੫੫-੧੬, ਆਸਾ, ਮਃ ੫)

The Merciful Beloved Almighty, Master of the Universe is found; Guru Nanak says, joining the Saadh Sangat, the Company of the Holy, salvation is attained. ||1||

**ਕੋਟਿ ਬਿਸਨ ਅਵਤਾਰ ; ਸੰਕਰ ਜਟਾਧਾਰ ॥** (੪੫੫-੧੬, ਆਸਾ, ਮਃ ੫)

Millions of incarnations of Vishnu and Shiva, with matted hair

**ਚਾਹਹਿ ਤੁਝਹਿ ਦਇਆਰ ; ਮਨਿ ਤਨਿ , ਰੁਚ ਅਪਾਰ ॥** (੪੫੫-੧੭, ਆਸਾ, ਮਃ ੫)

yearn for You, Dear Merciful Almighty; their minds and bodies are filled with infinite longing.

**ਅਪਾਰ ਅਗਮ ਗੋਬਿੰਦ ਠਾਕੁਰ ; ਸਗਲ ਪੂਰਕ ਪ੍ਰਭ ਧਨੀ ॥** (੪੫੫-੧੭, ਆਸਾ, ਮਃ ੫)

Almighty, Life of the Universe, is infinite and unapproachable; Almighty is the all-pervading Master of all.

**ਸੁਰ ਸਿਧ ਗਣ ਗੰਧਰਬ ਧਿਆਵਹਿ ; ਜਖ ਕਿੰਨਰ ਗੁਣ ਭਨੀ ॥** (੪੫੫-੧੮, ਆਸਾ, ਮਃ ੫)

The angels, the ones with miraculous powers (Siddh), the beings of spiritual perfection, the heavenly heralds and celestial singers concentrate on You. The Yakhsha demons, the guards of the divine treasures, and the Kinnars, the dancers of the deites utters the Praises of Your Virtues.

**ਕੋਟਿ ਇੰਦ੍ਰ ਅਨੇਕ ਦੇਵਾ ; ਜਪਤ ਸੁਆਮੀ ਜੈ ਜੈ ਕਾਰ ॥** (੪੫੫-੧੮, ਆਸਾ, ਮਃ ੫)

Millions of Indras and countless deities, chants the victory of the Master (Almighty).

**ਅਨਾਥ ਨਾਥ ਦਇਆਲ ਨਾਨਕ ; ਸਾਧਸੰਗਤਿ ਮਿਲਿ ਉਧਾਰ ॥੨॥** (੪੫੫-੧੯, ਆਸਾ, ਮਃ ੫)

The Merciful Almighty is the Master of the masterless, Guru Nanak says; joining the Saadh Sangat, the Company of the Holy, one is saved. ||2||

**ਕੋਟਿ ਦੇਵੀ ਜਾ ਕਉ ਸੇਵਹਿ ; ਲਖਿਮੀ ਅਨਿਕ ਭਾਤਿ ॥** (੪੫੫-੧੯, ਆਸਾ, ਮਃ ੫)

Millions of goddesses and goddesses of wealth (Lakhmi) serve Him in so many ways.

**ਗੁਪਤ ਪ੍ਰਗਟ ਜਾ ਕਉ ਅਰਾਧਹਿ ; ਪਉਣ ਪਾਣੀ ਦਿਨਸੁ ਰਾਤਿ ॥** (੪੫੬-੧, ਆਸਾ, ਮਃ ੫)

The invisible and visible beings worship Him in adoration, along with wind and water, day and night.

**ਨਖਿਅਤ੍ਰ ਸਸੀਅਰ ਸੂਰ ਧਿਆਵਹਿ ;**
**ਬਸੁਧ ਗਗਨਾ ਗਾਵਏ ॥ ('ਬਸੁੱਧ' ਨਹੀ ਬੋਲਣਾ)** (੪੫੬-੧, ਆਸਾ, ਮਃ ੫)

The stars, the moon and the sun concentrate on Him; the earth and the sky sing to Him.

**ਸਗਲ ਖਾਣੀ ਸਗਲ ਬਾਣੀ ; ਸਦਾ ਸਦਾ ਧਿਆਵਏ ॥** (੪੫੬-੨, ਆਸਾ, ਮਃ ੫)

All the sources of creation, and all languages concentrate on Him, forever and ever.

**ਸਿਮ੍ਰਿਤਿ ਪੁਰਾਣ ਚਤੁਰ ਬੇਦਹ ; ਖਟੁ ਸਾਸਤ੍ਰ ਜਾ ਕਉ ਜਪਾਤਿ ॥** (੪੫੬-੩, ਆਸਾ, ਮਃ ੫)

The Simritees, the Puraanas, the four Vedas and the six Shaastras make others to utter His Praises.

**ਪਤਿਤ ਪਾਵਨ , ਭਗਤਿ ਵਛਲ ;**
**ਨਾਨਕ ਮਿਲੀਐ ਸੰਗਿ ਸਾਤਿ ॥੩॥ ('ਸਾਂਤਿ' ਨਹੀ ਬੋਲਣਾ)** (੪੫੬-੩, ਆਸਾ, ਮਃ ੫)

He is the Purifier of sinners, the Lover of His Saints; Guru Nanak says, He is met in the Society of the Saints. ||3||

**ਜੇਤੀ ਪ੍ਰਭੂ ਜਨਾਈ ; ਰਸਨਾ ਤੇਤ ਭਨੀ ॥** (੪੫੬-੪, ਆਸਾ, ਮਃ ੫)

As much as Almighty has revealed to us, that much we can speak with our tongues.

**ਅਨਜਾਨਤ ਜੋ ਸੇਵੈ ; ਤੇਤੀ ਨਹ ਜਾਇ ਗਨੀ ॥** (੪੫੬-੪, ਆਸਾ, ਮਃ ੫)

Those unknown ones who serve You cannot be counted.

**ਅਵਿਗਤ ਅਗਨਤ ਅਥਾਹ ਠਾਕੁਰ ; ਸਗਲ ਮੰਝੇ ਬਾਹਰਾ ॥ (ਅ-ਗਨਤ ਬੋਲੋ)** (੪੫੬-੪, ਆਸਾ, ਮਃ ੫)

Imperishable, incalculable, and unfathomable is Almighty and Master; He is everywhere, inside and out.

**ਸਰਬ ਜਾਚਿਕ ਏਕੁ ਦਾਤਾ ; ਨਹ ਦੂਰਿ ਸੰਗੀ ਜਾਹਰਾ ॥** (੪੫੬-੫, ਆਸਾ, ਮਃ ੫)

We are all beggars, He is the One and only Giver; He is not far away, but is with us, ever-present.

**ਵਸਿ ਭਗਤ ਥੀਆ , ਮਿਲੇ ਜੀਆ ; ਤਾ ਕੀ ਉਪਮਾ ਕਿਤ ਗਨੀ ॥** (੪੫੬-੫, ਆਸਾ, ਮਃ ੫)

He is in the power of His devotees; those whose souls are united with Him - how can their praises be sung?

**ਇਹੁ ਦਾਨੁ ਮਾਨੁ ਨਾਨਕੁ ਪਾਏ ; ਸੀਸੁ ਸਾਧਹ ਧਰਿ ਚਰਨੀ ॥੪॥੨॥੫॥** (੪੫੬-੬, ਆਸਾ, ਮਃ ੫)

May Guru Nanak receive this gift and honor, of placing his head on the feet of the Holy Saints. ||4||2||5||

**ਆਸਾ , ਮਹਲਾ ੫ ॥** (੪੫੬-੭)

Aasaa, Fifth Mahl,

**ਸਲੋਕ ॥** (੪੫੬-੭)

Salok:

**ਉਦਮੁ ਕਰਹੁ ਵਡਭਾਗੀਹੋ ; ਸਿਮਰਹੁ ਹਰਿ ਹਰਿ ਰਾਇ ॥** (੪੫੬-੭, ਆਸਾ, ਮਃ ੫)

Make the effort, O very fortunate ones, and remember Almighty, Almighty King.

**ਨਾਨਕ , ਜਿਸੁ ਸਿਮਰਤ ਸਭ ਸੁਖ ਹੋਵਹਿ ; ਦੂਖੁ ਦਰਦੁ ਭ੍ਰਮੁ ਜਾਇ ॥੧॥** (੪੫੬-੭, ਆਸਾ, ਮਃ ੫)

Guru Nanak says, remembering Him in meditation, you shall obtain total peace, and your pains and troubles and doubts shall depart. ||1||

**ਛੰਤੁ ॥** (੪੫੬-੮)

Chhant:

**ਨਾਮੁ ਜਪਤ ਗੋਬਿੰਦ ; ਨਹ ਅਲਸਾਈਐ ॥** (੪੫੬-੮, ਆਸਾ, ਮਃ ੫)

Chant Almighty’s Name (Naam); don't be lazy.

**ਭੇਟਤ ਸਾਧੂ ਸੰਗ ; ਜਮ ਪੁਰਿ ਨਹ ਜਾਈਐ ॥** (੪੫੬-੮, ਆਸਾ, ਮਃ ੫)

Meeting with the Saadh Sangat, the Company of the Holy, you shall not have to go to the City of Death.

**ਦੂਖ ਦਰਦ ਨ ਭਉ ਬਿਆਪੈ ; ਨਾਮੁ ਸਿਮਰਤ ਸਦ ਸੁਖੀ ॥** (੪੫੬-੯, ਆਸਾ, ਮਃ ੫)

Pain, trouble and fear will not afflict you; meditating on Almighty's Name (Naam), a lasting peace is found.

**ਸਾਸਿ ਸਾਸਿ , ਅਰਾਧਿ ਹਰਿ ਹਰਿ ; ਧਿਆਇ ਸੋ ਪ੍ਰਭੁ , ਮਨਿ ਮੁਖੀ ॥** (੪੫੬-੯, ਆਸਾ, ਮਃ ੫)

With each and every breath, worship Almighty in adoration; concentrate on Almighty in your mind and with your mouth.

**ਕ੍ਰਿਪਾਲ ਦਇਆਲ ਰਸਾਲ ਗੁਣ ਨਿਧਿ ;**
**ਕਰਿ ਦਇਆ , ਸੇਵਾ ਲਾਈਐ ॥** (੪੫੬-੧੦, ਆਸਾ, ਮਃ ੫)

O kind and compassionate Almighty, O treasure of sublime essence, treasure of excellence, please link me to Your service.

**ਨਾਨਕੁ ਪਇਅੰਪੈ , ਚਰਣ ਜੰਪੈ ;**
**ਨਾਮੁ ਜਪਤ ਗੋਬਿੰਦ , ਨਹ ਅਲਸਾਈਐ ॥੧॥** (੪੫੬-੧੧, ਆਸਾ, ਮਃ ੫)

Prays Guru Nanak: may I meditate on Almighty's lotus feet, and not be lazy in chanting Almighty's Name. ||1||

**ਪਾਵਨ ਪਤਿਤ ਪੁਨੀਤ ; ਨਾਮ ਨਿਰੰਜਨਾ ॥** (੪੫੬-੧੧, ਆਸਾ, ਮਃ ੫)

The Purifier of sinners is Almighty's Name (Naam), the Pure Name of the Almighty who is beyond the Maya's reach.

**ਭਰਮ ਅੰਧੇਰ ਬਿਨਾਸ ; ਗਿਆਨ ਗੁਰ ਅੰਜਨਾ ॥** (੪੫੬-੧੨, ਆਸਾ, ਮਃ ੫)

The darkness of doubt is removed by the healing ointment of the Guru's spiritual wisdom.

**ਗੁਰ ਗਿਆਨ ਅੰਜਨ , ਪ੍ਰਭ ਨਿਰੰਜਨ ;**
**ਜਲਿ ਥਲਿ ਮਹੀਅਲਿ ਪੂਰਿਆ ॥** (੪੫੬-੧੨, ਆਸਾ, ਮਃ ੫)

By the healing ointment of the Guru's spiritual wisdom, one meets the Pure Almighty, who is totally pervading the water, the land and the sky.

**ਇਕ ਨਿਮਖ ਜਾ ਕੈ ਰਿਦੈ ਵਸਿਆ ; ਮਿਟੇ ਤਿਸਹਿ ਵਿਸੂਰਿਆ ॥** (੪੫੬-੧੩, ਆਸਾ, ਮਃ ੫)

If He dwells within the heart, for even an instant, sorrows are forgotten.

**ਅਗਾਧਿ ਬੋਧ ਸਮਰਥ ਸੁਆਮੀ ; ਸਰਬ ਕਾ ਭਉ ਭੰਜਨਾ ॥** **(ਸਮਰੱਥ ਬੋਲੋ)** (੪੫੬-੧੩, ਆਸਾ, ਮਃ ੫)

The wisdom of the all-powerful Master is incomprehensible; He is the Destroyer of the fears of all.

**ਨਾਨਕੁ ਪਇਅੰਪੈ , ਚਰਣ ਜੰਪੈ ;**
**ਪਾਵਨ ਪਤਿਤ ਪੁਨੀਤ ਨਾਮ ਨਿਰੰਜਨਾ ॥੨॥** (੪੫੬-੧੪, ਆਸਾ, ਮ: ੫)

Prays Guru Nanak, I meditate on Almighty's lotus feet. The Purifier of sinners is Almighty's Name (Naam), the Pure Name of Almighty who is beyond the Maya's reach. ||2||

**ਓਟ ਗਹੀ ਗੋਪਾਲ ; ਦਇਆਲ ਕ੍ਰਿਪਾ ਨਿਧੇ ॥** (੪੫੬-੧੫, ਆਸਾ, ਮ: ੫)

I have grasped the protection of the merciful Almighty, the Sustainer of the Universe, the treasure of grace.

**ਮੋਹਿ ਆਸਰ , ਤੁਅ ਚਰਨ ; ਤੁਮਾਰੀ ਸਰਨਿ ਸਿਧੇ ॥** (੪੫੬-੧੫, ਆਸਾ, ਮ: ੫)

I take the support of Your lotus feet, and in the protection of Your Sanctuary, I attain perfection.

**ਹਰਿ ਚਰਨ ਕਾਰਨ ਕਰਨ ਸੁਆਮੀ ; ਪਤਿਤ ਉਧਰਨ ਹਰਿ ਹਰੇ ॥** (੪੫੬-੧੫, ਆਸਾ, ਮ: ੫)

Almighty's lotus feet are the cause of causes; Master (Almighty) saves even the sinners.

**ਸਾਗਰ ਸੰਸਾਰ , ਭਵ ਉਤਾਰ ; ਨਾਮੁ ਸਿਮਰਤ , ਬਹੁ ਤਰੇ ॥** (੪੫੬-੧੬, ਆਸਾ, ਮ: ੫)

So many are saved; they cross over the terrifying worldly ocean, contemplating Almighty's Name (Naam).

**ਆਦਿ ਅੰਤਿ ਬੇਅੰਤ ਖੋਜਹਿ ;**
**ਸੁਨੀ ਉਧਰਨ , ਸੰਤ ਸੰਗ ਬਿਧੇ ॥ (ਉੱਧਰਨ, ਬਿੱਧੇ ਬੋਲਣਾ)** (੪੫੬-੧੬, ਆਸਾ, ਮ: ੫)

In the beginning and in the end, countless are those who seek Almighty. I have heard that the Society of the Saints is the way to salvation.

**ਨਾਨਕੁ ਪਇਅੰਪੈ , ਚਰਨ ਜੰਪੈ ;**
**ਓਟ ਗਹੀ ਗੋਪਾਲ , ਦਇਆਲ ਕ੍ਰਿਪਾ ਨਿਧੇ ॥੩॥** (੪੫੬-੧੭, ਆਸਾ, ਮ: ੫)

Prays Guru Nanak, I meditate on Almighty's lotus feet, and grasp the protection of Master of the Universe, the merciful, the ocean of kindness. ||3||

**ਭਗਤਿ ਵਛਲੁ ਹਰਿ ਬਿਰਦੁ ; ਆਪਿ ਬਨਾਇਆ ॥** (੪੫੬-੧੮, ਆਸਾ, ਮ: ੫)

Almighty is the Lover of His devotees; this is His natural way.

**ਜਹ ਜਹ ਸੰਤ ਅਰਾਧਹਿ ; ਤਹ ਤਹ ਪ੍ਰਗਟਾਇਆ ॥** (੪੫੬-੧੮, ਆਸਾ, ਮ: ੫)

Wherever the Saints worship Almighty in adoration, there He is revealed.

**ਪ੍ਰਭਿ ਆਪਿ ਲੀਏ ਸਮਾਇ , ਸਹਜਿ ਸੁਭਾਇ ; ਭਗਤ ਕਾਰਜ ਸਾਰਿਆ ॥** (੪੫੬-੧੯, ਆਸਾ, ਮਃ ੫)

Almighty blends Himself with His devotees in His natural way, and resolves their affairs.

**ਆਨੰਦ ਹਰਿ ਜਸ ਮਹਾ ਮੰਗਲ ; ਸਰਬ ਦੂਖ ਵਿਸਾਰਿਆ ॥** (੪੫੬-੧੯, ਆਸਾ, ਮਃ ੫)

In the ecstasy of Almighty's Praises, they obtain supreme joy, and forget all their sorrows.

**ਚਮਤਕਾਰ ਪ੍ਰਗਾਸੁ ਦਹ ਦਿਸ ; ਏਕੁ ਤਹ ਦ੍ਰਿਸਟਾਇਆ ॥** (੪੫੭-੧, ਆਸਾ, ਮਃ ੫)

The brilliant flash of the One Almighty is revealed to them - they behold Him in the ten directions.

**ਨਾਨਕੁ ਪਇਅੰਪੈ , ਚਰਣ ਜੰਪੈ ;**
**ਭਗਤਿ ਵਛਲੁ ਹਰਿ ਬਿਰਦੁ , ਆਪਿ ਬਨਾਇਆ ॥੪॥੩॥੬॥** (੪੫੭-੧, ਆਸਾ, ਮਃ ੫)

Prays Guru Nanak, I meditate on Almighty's lotus feet; Almighty is the Lover of His devotees; this is His natural way. ||4||3||6||

**ਆਸਾ , ਮਹਲਾ ੫ ॥** (੪੫੭-੨)

Aasaa, Fifth Mahl:

**ਥਿਰੁ ਸੰਤਨ ਸੋਹਾਗੁ ; ਮਰੈ ਨ ਜਾਵਏ ॥** (੪੫੭-੨, ਆਸਾ, ਮਃ ੫)

The Husband Almighty of the Saints is eternal; He does not die or go away.

**ਜਾ ਕੈ ਗ੍ਰਿਹਿ ਹਰਿ ਨਾਹੁ ; ਸੁ ਸਦ ਹੀ ਰਾਵਏ ॥** (੪੫੭-੩, ਆਸਾ, ਮਃ ੫)

She, whose home is blessed by her Husband Almighty, enjoys Him forever.

**ਅਵਿਨਾਸੀ ਅਵਿਗਤੁ ਸੋ ਪ੍ਰਭੁ ; ਸਦਾ ਨਵਤਨੁ ਨਿਰਮਲਾ ॥** (੪੫੭-੩, ਆਸਾ, ਮਃ ੫)

Almighty is eternal and immortal, forever young and pure.

**ਨਹ ਦੂਰਿ , ਸਦਾ ਹਦੂਰਿ ਠਾਕੁਰੁ ; ਦਹ ਦਿਸ ਪੂਰਨੁ ਸਦ ਸਦਾ ॥** (੪੫੭-੪, ਆਸਾ, ਮਃ ੫)

He is not far away, He is ever-present; Almighty and Master fills the ten directions, forever and ever.

**ਪ੍ਰਾਨਪਤਿ ਗਤਿ ਮਤਿ ਜਾਤੇ ; ਪ੍ਰਿਅ ਪ੍ਰੀਤਿ , ਪ੍ਰੀਤਮੁ ਭਾਵਏ ॥** (੪੫੭-੪, ਆਸਾ, ਮਃ ੫)

He is Almighty of souls, the source of salvation and wisdom. The Love of my Dear Beloved is pleasing to me.

**ਨਾਨਕੁ ਵਖਾਣੈ , ਗੁਰ ਬਚਨਿ ਜਾਣੈ ;**
**ਥਿਰੁ ਸੰਤਨ ਸੋਹਾਗੁ , ਮਰੈ ਨ ਜਾਵਏ ॥੧॥** (੪੫੭-੫, ਆਸਾ, ਮਃ ੫)

Guru Nanak speaks what the Guru's Teachings have led him to know. The Husband Almighty of the Saints is eternal; He does not die or go away. ||1||

**ਜਾ ਕਉ ਰਾਮ ਭਤਾਰੁ ; ਤਾ ਕੈ ਅਨਦੁ ਘਣਾ ॥** (੪੫੭-੫, ਆਸਾ, ਮਃ ੫)

One who has Almighty as her Husband enjoys great bliss.

**ਸੁਖਵੰਤੀ ਸਾ ਨਾਰਿ ; ਸੋਭਾ ਪੂਰਿ ਬਣਾ ॥** (੪੫੭-੬, ਆਸਾ, ਮਃ ੫)

That soul-bride is happy, and her glory is perfect.

**ਮਾਣੁ ਮਹਤੁ ਕਲਿਆਣੁ , ਹਰਿ ਜਸੁ ;** **(ਮਹੱਤ ਬੋਲੋ)**
**ਸੰਗਿ ਸੁਰਜਨੁ ਸੋ ਪ੍ਰਭੁ ॥** (੪੫੭-੬, ਆਸਾ, ਮਃ ੫)

She obtains honor, greatness and happiness, singing the Praise of Almighty. Almighty, the Great Being, is always with her.

**ਸਰਬ ਸਿਧਿ ਨਵ ਨਿਧਿ ਤਿਤੁ ਗ੍ਰਿਹਿ ;**
**ਨਹੀ ਊਨਾ , ਸਭੁ ਕਛੁ ॥** **('ਊਨਾ' ਪੋਲਾ ਬੋਲੋ)** (੪੫੭-੭, ਆਸਾ, ਮਃ ੫)

She attains total perfection and the nine treasures; her home lacks nothing. - everything is there.

**ਮਧੁਰ ਬਾਨੀ , ਪਿਰਹਿ ਮਾਨੀ ; ਥਿਰੁ ਸੋਹਾਗੁ ਤਾ ਕਾ ਬਣਾ ॥** (੪੫੭-੭, ਆਸਾ, ਮਃ ੫)

Her speech is so sweet; she obeys her Beloved Almighty; her marriage is permanent and everlasting.

**ਨਾਨਕੁ ਵਖਾਣੈ , ਗੁਰ ਬਚਨਿ ਜਾਣੈ ;**
**ਜਾ ਕੋ ਰਾਮੁ ਭਤਾਰੁ , ਤਾ ਕੈ ਅਨਦੁ ਘਣਾ ॥੨॥** (੪੫੭-੮, ਆਸਾ, ਮਃ ੫)

Guru Nanak chants what he knows through the Guru's Teachings: One who has Almighty as her Husband enjoys great bliss. ||2||

**ਆਉ ਸਖੀ ਸੰਤ ਪਾਸਿ ; ਸੇਵਾ ਲਾਗੀਐ ॥** (੪੫੭-੯, ਆਸਾ, ਮਃ ੫)

Come, O my companions, let us dedicate ourselves to serving the Saints.

**ਪੀਸਉ ਚਰਣ ਪਖਾਰਿ ; ਆਪੁ ਤਿਆਗੀਐ ॥** (੪੫੭-੯, ਆਸਾ, ਮਃ ੫)

Let us grind their corn, wash their feet and so renounce our self-conceit.

**ਤਜਿ ਆਪੁ , ਮਿਟੈ ਸੰਤਾਪੁ ; ਆਪੁ ਨਹ ਜਾਣਾਈਐ ॥** (੪੫੭-੯, ਆਸਾ, ਮਃ ੫)

Let us shed our egos, and our troubles shall be removed; let us not display ourselves.

**ਸਰਣਿ ਗਹੀਜੈ , ਮਾਨਿ ਲੀਜੈ ; ਕਰੇ ਸੋ ਸੁਖੁ ਪਾਈਐ ॥** (੪੫੭-੧੦, ਆਸਾ, ਮਃ ੫)

Let us take to His Sanctuary and obey Him, and be happy with whatever He does.

**ਕਰਿ ਦਾਸ ਦਾਸੀ , ਤਜਿ ਉਦਾਸੀ ; ਕਰ ਜੋੜਿ ਦਿਨੁ ਰੈਣਿ ਜਾਗੀਐ ॥** (੪੫੭-੧੦, ਆਸਾ, ਮਃ ੫)

Let us become the slaves of His slaves, and shed our sadness, and with our palms pressed together, remain wakeful day and night.

**ਨਾਨਕੁ ਵਖਾਣੈ , ਗੁਰ ਬਚਨਿ ਜਾਣੈ ;**
**ਆਉ ਸਖੀ ਸੰਤ ਪਾਸਿ , ਸੇਵਾ ਲਾਗੀਐ ॥੩॥** (੪੫੭-੧੧, ਆਸਾ, ਮਃ ੫)

Guru Nanak chants what he knows through the Guru's Teachings; come, O my companions, let us dedicate ourselves to serving the Saints. ||3||

**ਜਾ ਕੈ ਮਸਤਕਿ ਭਾਗ ; ਸਿ ਸੇਵਾ ਲਾਇਆ ॥** (੪੫੭-੧੨, ਆਸਾ, ਮਃ ੫)

One who has such good destiny written upon his forehead, dedicates himself to His service.

**ਤਾ ਕੀ ਪੂਰਨ ਆਸ ; ਜਿਨ੍ ਸਾਧਸੰਗੁ ਪਾਇਆ ॥** (੪੫੭-੧੨, ਆਸਾ, ਮਃ ੫)

One who attains the Saadh Sangat, the Company of the Holy, has his desires fulfilled.

**ਸਾਧਸੰਗਿ , ਹਰਿ ਕੈ ਰੰਗਿ ; ਗੋਬਿੰਦ ਸਿਮਰਣ ਲਾਗਿਆ ॥** (੪੫੭-੧੨, ਆਸਾ, ਮਃ ੫)

In the Saadh Sangat, immerse yourself in the Love of Almighty; remember Master of the Universe in meditation.

**ਭਰਮੁ ਮੋਹੁ ਵਿਕਾਰੁ ਦੂਜਾ ; ਸਗਲ ਤਿਨਹਿ ਤਿਆਗਿਆ ॥** (੪੫੭-੧੩, ਆਸਾ, ਮਃ ੫)

Doubt, worldly attachment, sin and duality - he renounces them all.

**ਮਨਿ ਸਾਂਤਿ ਸਹਜੁ ਸੁਭਾਉ ਵੂਠਾ ; ਅਨਦ ਮੰਗਲ ਗੁਣ ਗਾਇਆ ॥** (੪੫੭-੧੩, ਆਸਾ, ਮਃ ੫)

Peace, poise and tranquility fill his mind, and he sings Almighty's Glorious Praises with joy and delight.

**ਨਾਨਕੁ ਵਖਾਣੈ , ਗੁਰ ਬਚਨਿ ਜਾਣੈ ;**
**ਜਾ ਕੈ ਮਸਤਕਿ ਭਾਗ , ਸਿ ਸੇਵਾ ਲਾਇਆ ॥੪॥੪॥੭॥** (੪੫੭-੧੪, ਆਸਾ, ਮਃ ੫)

Guru Nanak chants what he knows through the Guru's Teachings: one who has such good destiny written upon his forehead, dedicates himself to His service. ||4||4||7||

**ਆਸਾ , ਮਹਲਾ ੫ ॥** (੪੫੭-੧੫)

Aasaa, Fifth Mahl,

**ਸਲੋਕੁ ॥** (੪੫੭-੧੫)

Salok:

**ਹਰਿ ਹਰਿ ਨਾਮੁ ਜਪੰਤਿਆ ; ਕਛੁ ਨ ਕਹੈ ਜਮਕਾਲੁ ॥** (੪੫੭-੧੫, ਆਸਾ, ਮਃ ੫)

If you chant Almighty's Name (Naam), the Messenger of Death will have nothing to say to you.

**ਨਾਨਕ , ਮਨੁ ਤਨੁ ਸੁਖੀ ਹੋਇ ; ਅੰਤੇ ਮਿਲੈ ਗੋਪਾਲੁ ॥੧॥** (੪੫੭-੧੬, ਆਸਾ, ਮਃ ੫)

Guru Nanak says, the mind and body will be at peace, and in the end, you shall merge with Almighty of the world. ||1||

**ਛੰਤ ॥** (੪੫੭-੧੬)

Chhant:

**ਮਿਲਉ ਸੰਤਨ ਕੈ ਸੰਗਿ ; ਮੋਹਿ ਉਧਾਰਿ ਲੇਹੁ ॥** (੪੫੭-੧੬, ਆਸਾ, ਮਃ ੫)

Let me join the Society of the Saints - save me, Almighty!

**ਬਿਨਉ ਕਰਉ ਕਰ ਜੋੜਿ ; ਹਰਿ ਹਰਿ ਨਾਮੁ ਦੇਹੁ ॥** (੪੫੭-੧੭, ਆਸਾ, ਮਃ ੫)

With my palms pressed together, I offer my prayer: give me Your Name, Dear Almighty.

**ਹਰਿ ਨਾਮੁ ਮਾਗਉ , ਚਰਣ ਲਾਗਉ ;**
**ਮਾਨੁ ਤਿਆਗਉ , ਤੁਮ੍ ਦਇਆ ॥** (੪੫੭-੧੭, ਆਸਾ, ਮਃ ੫)

I beg for Almighty's Name, and fall at His feet; I renounce my self-conceit, by Your kindness.

**ਕਤਹੂੰ ਨ ਧਾਵਉ ਸਰਣਿ ਪਾਵਉ ;**
**ਕਰੁਣਾਮੈ ਪ੍ਰਭ , ਕਰਿ ਮਇਆ ॥ ('ਕਰੁਣਾ-ਮੈ' ਇਕੱਠਾ ਬੋਲੋ)** (੪੫੭-੧੮, ਆਸਾ, ਮਃ ੫)

I shall not wander anywhere else, but take to Your Sanctuary. Dear Almighty, embodiment of mercy, have mercy on me.

**ਸਮਰਥ ਅਗਥ ਅਪਾਰ ਨਿਰਮਲ ; ਸੁਣਹੁ ਸੁਆਮੀ ਬਿਨਉ ਏਹੁ ॥** (੪੫੭-੧੮, ਆਸਾ, ਮਃ ੫)

Dear all-powerful, indescribable, infinite and Pure Master, listen to this, my prayer.

**ਕਰ ਜੋੜਿ ਨਾਨਕ ਦਾਨੁ ਮਾਗੈ ; ਜਨਮ ਮਰਣ ਨਿਵਾਰਿ ਲੇਹੁ ॥੧॥** (੪੫੭-੧੯, ਆਸਾ, ਮਃ ੫)

With palms pressed together, Guru Nanak begs for this blessing: Dear Almighty, let my cycle of birth and death come to an end. ||1||

**ਅਪਰਾਧੀ ਮਤਿ ਹੀਨੁ ; ਨਿਰਗੁਨੁ ਅਨਾਥੁ ਨੀਚੁ ॥** (੪੫੮-੧, ਆਸਾ, ਮਃ ੫)

I am a sinner, devoid of wisdom, worthless, destitute and vile.

**ਸਠ ਕਠੋਰੁ ਕੁਲ ਹੀਨੁ ; ਬਿਆਪਤ , ਮੋਹ ਕੀਚੁ ॥ ('ਸਠ' ਪੋਲਾ ਬੋਲੋ)** (੪੫੮-੧, ਆਸਾ, ਮਃ ੫)

I am deceitful, hard-hearted, lowly and entangled in the mud of worldly attachment.

**ਮਲ ਭਰਮ ਕਰਮ , ਅਹੰ ਮਮਤਾ ; ਮਰਣੁ ਚੀਤਿ ਨ ਆਵਏ ॥** (੪੫੮-੧, ਆਸਾ, ਮਃ ੫)

I am stuck in the filth of doubt and egotistical actions, and I try not to think of death.

**ਬਨਿਤਾ ਬਿਨੋਦ ਅਨੰਦ ਮਾਇਆ ; ਅਗਿਆਨਤਾ ਲਪਟਾਵਏ ॥** (੪੫੮-੨, ਆਸਾ, ਮਃ ੫)

In ignorance, I cling to the pleasures of woman and the joys of Maya.

**ਖਿਸੈ ਜੋਬਨੁ , ਬਧੈ ਜਰੂਆ ; ਦਿਨ ਨਿਹਾਰੇ ਸੰਗਿ ਮੀਚੁ ॥** (੪੫੮-੩, ਆਸਾ, ਮਃ ੫)

My youth is wasting away, old age is approaching, and Death, my companion, is counting my days.

**ਬਿਨਵੰਤਿ ਨਾਨਕ ਆਸ ਤੇਰੀ ; ਸਰਣਿ ਸਾਧੂ ਰਾਖੁ ਨੀਚੁ ॥੨॥** (੪੫੮-੩, ਆਸਾ, ਮਃ ੫)

Prays Guru Nanak, my hope is in You, Almighty; please preserve me, the lowly one, in the Sanctuary of the Holy. ||2||

**ਭਰਮੇ ਜਨਮ ਅਨੇਕ ; ਸੰਕਟ ਮਹਾ ਜੋਨ ॥** (੪੫੮-੪, ਆਸਾ, ਮਃ ੫)

I have wandered through countless incarnations, suffering terrible pain in these lives.

**ਲਪਟਿ ਰਹਿਓ ਤਿਹ ਸੰਗਿ ; ਮੀਠੇ ਭੋਗ ਸੋ ਨ ॥** (੪੫੮-੪, ਆਸਾ, ਮਃ ੫)

I am entangled in sweet pleasures and gold.

**ਭ੍ਰਮਤ ਭਾਰ ਅਗਨਤ ਆਇਓ ; ਬਹੁ ਪ੍ਰਦੇਸਹ ਧਾਇਓ ॥ (ਅ-ਗਨਤ ਬੋਲੋ)** (੪੫੮-੪, ਆਸਾ, ਮਃ ੫)

After wandering around with such great loads of sin, I have come, after wandering through so many foreign lands.

**ਅਬ ਓਟ ਧਾਰੀ , ਪ੍ਰਭ ਮੁਰਾਰੀ ; ਸਰਬ ਸੁਖ ਹਰਿ ਨਾਇਓ ॥** (੪੫੮-੫, ਆਸਾ, ਮਃ ੫)

Now, I have taken the protection of Almighty, and I have found total peace in Almighty's Name.

**ਰਾਖਨ ਹਾਰੇ ਪ੍ਰਭ ਪਿਆਰੇ ; ਮੁਝ ਤੇ ਕਛੂ ਨ ਹੋਆ , ਹੋ ਨ ॥** (੪੫੮-੫, ਆਸਾ, ਮਃ ੫)

Almighty, my Beloved, is my protector; nothing was done, or will ever be done, by myself alone.

**ਸੁਖ ਸਹਜ ਆਨੰਦ ਨਾਨਕ ; ਕ੍ਰਿਪਾ ਤੇਰੀ ਤਰੈ ਭਉਨ ॥੩॥** (੪੫੮-੬, ਆਸਾ, ਮਃ ੫)

I have found peace, poise and bliss, Guru Nanak says; by Your mercy, I swim across the worldly ocean. ||3||

**ਨਾਮ ਧਾਰੀਕ ਉਧਾਰੇ ; ਭਗਤਹ ਸੰਸਾ ਕਉਨ ॥** (੪੫੮-੬, ਆਸਾ, ਮਃ ੫)

You saved those who only pretended to believe, so what doubts should Your true devotees have?

**ਜੇਨ ਕੇਨ ਪਰਕਾਰੇ ; ਹਰਿ ਹਰਿ ਜਸੁ , ਸੁਨਹੁ ਸ੍ਰਵਨ ॥** (੪੫੮-੭, ਆਸਾ, ਮਃ ੫)

By every means possible, listen to the Praises of Almighty with your ears.

**ਸੁਨਿ ਸ੍ਰਵਨ ਬਾਨੀ , ਪੁਰਖ ਗਿਆਨੀ ; ਮਨਿ ਨਿਧਾਨਾ ਪਾਵਹੇ ॥** (੪੫੮-੭, ਆਸਾ, ਮਃ ੫)

Listen with your ears to the Word of Almighty's Bani, the hymns of spiritual wisdom; thus you shall obtain the treasure in your mind.

**ਹਰਿ ਰੰਗਿ ਰਾਤੇ , ਪ੍ਰਭ ਬਿਧਾਤੇ ; ਰਾਮ ਕੇ ਗੁਣ ਗਾਵਹੇ ॥** **(ਰਾੱਤੇ ਬੋਲੋ)** (੪੫੮-੮, ਆਸਾ, ਮਃ ੫)

Attuned to the Love of Almighty, the Architect of Destiny, sing the Praises of Almighty's Virtues.

**ਬਸੁਧ ਕਾਗਦ , ਬਨਰਾਜ ਕਲਮਾ ;** **('ਬਸੁੱਧ' ਨਹੀਂ ਬੋਲਣਾ)**
**ਲਿਖਣ ਕਉ ਜੇ ਹੋਇ ਪਵਨ ॥** (੪੫੮-੮, ਆਸਾ, ਮਃ ੫)

The earth is the paper, the forest is the pen and the wind is the writer,

**ਬੇਅੰਤ , ਅੰਤੁ ਨ ਜਾਇ ਪਾਇਆ ;**
**ਗਹੀ ਨਾਨਕ ਚਰਣ ਸਰਨ ॥੪॥੫॥੮॥** (੪੫੮-੯, ਆਸਾ, ਮਃ ੫)

but still, the end of the endless Almighty cannot be found. Guru Nanak says, I have taken to the Sanctuary of His lotus feet. ||4||5||8||

**ਆਸਾ , ਮਹਲਾ ੫ ॥** (੪੫੮-੧੦)

Aasaa, Fifth Mahl:

**ਪੁਰਖ ਪਤੇ ਭਗਵਾਨ ; ਤਾ ਕੀ ਸਰਣਿ ਗਹੀ ॥** (੪੫੮-੧੦, ਆਸਾ, ਮਃ ੫)

The Primal Almighty of all beings (jeev), I have embraced His Sanctuary.

**ਨਿਰਭਉ ਭਏ ਪਰਾਨ ; ਚਿੰਤਾ ਸਗਲ ਲਹੀ ॥** (੪੫੮-੧੦, ਆਸਾ, ਮਃ ੫)

My life has become fearless, and all my anxieties have been removed.

**ਮਾਤ ਪਿਤਾ ਸੁਤ ਮੀਤ ਸੁਰਿਜਨ ; ਇਸਟ ਬੰਧਪ ਜਾਣਿਆ ॥** (੪੫੮-੧੧, ਆਸਾ, ਮਃ ੫)

I know Almighty as my mother, father, son, friend, well-wisher and close relative.

**ਗਹਿ ਕੰਠਿ ਲਾਇਆ , ਗੁਰਿ ਮਿਲਾਇਆ ;**
**ਜਸੁ ਬਿਮਲ ਸੰਤ ਵਖਾਣਿਆ ॥** (੪੫੮-੧੧, ਆਸਾ, ਮਃ ੫)

The Guru has led me to embrace Him; the Saints chant His Pure Praises.

**ਬੇਅੰਤ ਗੁਣ ਅਨੇਕ ਮਹਿਮਾ ; ਕੀਮਤਿ ਕਛੂ ਨ ਜਾਇ ਕਹੀ ॥** (੪੫੮-੧੨, ਆਸਾ, ਮਃ ੫)

His Glorious Virtues are infinite, and His greatness is unlimited. His value cannot be described at all.

**ਪ੍ਰਭ ਏਕ ਅਨਿਕ , ਅਲਖ ਠਾਕੁਰ ;** **(ਅਲੱਖ ਬੋਲੋ)**
**ਓਟ ਨਾਨਕ ਤਿਸੁ ਗਹੀ ॥੧॥** (੪੫੮-੧੨, ਆਸਾ, ਮਃ ੫)

Almighty is the One and only, the Unseen Master; Guru Nanak says, I have grasped His protection. ||1||

**ਅੰਮ੍ਰਿਤ ਬਨੁ ਸੰਸਾਰੁ ; ਸਹਾਈ ਆਪਿ ਭਏ ॥** (੪੫੮-੧੩, ਆਸਾ, ਮਃ ੫)

The world is a pool of nectar, when Almighty becomes our helper.

**ਰਾਮ ਨਾਮੁ ਉਰ ਹਾਰੁ ; ਬਿਖੁ ਕੇ ਦਿਵਸ ਗਏ ॥** (੪੫੮-੧੩, ਆਸਾ, ਮਃ ੫)

One who wears the necklace of Almighty's Name - his days of suffering are ended.

**ਗਤੁ ਭਰਮ , ਮੋਹ ਬਿਕਾਰ ਬਿਨਸੇ ; ਜੋਨਿ ਆਵਣ ਸਭ ਰਹੇ ॥** (੪੫੮-੧੪, ਆਸਾ, ਮਃ ੫)

His state of doubt, attachment and sin is erased, and the cycle of reincarnation into the womb is totally ended.

**ਅਗਨਿ ਸਾਗਰ ਭਏ ਸੀਤਲ ; ਸਾਧ ਅੰਚਲ ਗਹਿ ਰਹੇ ॥** (੪੫੮-੧੪, ਆਸਾ, ਮਃ ੫)

The ocean of fire becomes cool, when one grasps the hem of the robe of the Holy Saint.

**ਗੋਵਿੰਦ ਗੁਪਾਲ ਦਇਆਲ ਸੰਮ੍ਰਿਥ ; ਬੋਲਿ ਸਾਧੂ , ਹਰਿ ਜੈ ਜਏ ॥** (੪੫੮-੧੫, ਆਸਾ, ਮਃ ੫)

Master of the Universe, the Sustainer of the World, the merciful all-powerful; the Holy Saints proclaim the victory of Almighty.

**ਨਾਨਕ , ਨਾਮੁ ਧਿਆਇ ਪੂਰਨ ; ਸਾਧਸੰਗਿ ਪਾਈ ਪਰਮ ਗਤੇ ॥੨॥** (੪੫੮-੧੫, ਆਸਾ, ਮਃ ੫)

Guru Nanak says, meditating on Almighty's Name (Naam), in the perfect Saadh Sangat, the Company of the Holy, I have obtained the supreme status. ||2||

**ਜਹ ਦੇਖਉ ਤਹ ਸੰਗਿ ; ਏਕੋ ਰਵਿ ਰਹਿਆ ॥** (੪੫੮-੧੬, ਆਸਾ, ਮਃ ੫)

Wherever I look, there I find the One Almighty permeating and pervading all.

**ਘਟ ਘਟ ਵਾਸੀ ਆਪਿ ; ਵਿਰਲੈ ਕਿਨੈ ਲਹਿਆ ॥** (੪੫੮-੧੬, ਆਸਾ, ਮਃ ੫)

In each and every heart, He Himself dwells, but how rare is that person who realizes this.

**ਜਲਿ ਥਲਿ ਮਹੀਅਲਿ ਪੂਰਿ ਪੂਰਨ ; ਕੀਟ ਹਸਤਿ ਸਮਾਨਿਆ ॥** (੪੫੮-੧੭, ਆਸਾ, ਮਃ ੫)

Almighty is permeating and pervading the water, the land and the sky; He is contained in the ant and the elephant.

**ਆਦਿ ਅੰਤੇ ਮਧਿ ਸੋਈ ; ਗੁਰ ਪ੍ਰਸਾਦੀ ਜਾਨਿਆ ॥** (੪੫੮-੧੭, ਆਸਾ, ਮਃ ੫)

In the beginning, in the middle and in the end, He exists. By Guru's Grace, He is known.

**ਬ੍ਰਹਮੁ ਪਸਰਿਆ ਬ੍ਰਹਮ ਲੀਲਾ ; ਗੋਵਿੰਦ ਗੁਣ ਨਿਧਿ ਜਨਿ ਕਹਿਆ ॥** (੪੫੮-੧੮, ਆਸਾ, ਮਃ ੫)

Almighty created the expanse of the universe, Almighty created the play of the world. His humble servants call Him Master of the Universe, the treasure of virtue.

**ਸਿਮਰਿ ਸੁਆਮੀ ਅੰਤਰਜਾਮੀ ; ਹਰਿ ਏਕੁ ਨਾਨਕ ਰਵਿ ਰਹਿਆ ॥੩॥** (੪੫੮-੧੯, ਆਸਾ, ਮਃ ੫)

Meditate in remembrance on the Master (Almighty), the Searcher of hearts; Guru Nanak says, He is the One, pervading and permeating all. ||3||

**ਦਿਨੁ ਰੈਣਿ ਸੁਹਾਵੜੀ ਆਈ ; ਸਿਮਰਤ ਨਾਮੁ ਹਰੇ ॥** (੪੫੮-੧੯, ਆਸਾ, ਮਃ ੫)

Day and night, become beauteous by remembering Almighty's Name (Naam).

**ਚਰਣ ਕਮਲ ਸੰਗਿ ਪ੍ਰੀਤਿ ; ਕਲਮਲ ਪਾਪ ਟਰੇ ॥** (੪੫੯-੧, ਆਸਾ, ਮਃ ੫)

In love with Almighty's Lotus Feet, the filth of sins depart.

**ਦੂਖ ਭੂਖ ਦਾਰਿਦ੍ਰ ਨਾਠੇ ; ਪ੍ਰਗਟੁ ਮਗੁ ਦਿਖਾਇਆ ॥** (੪੫੯-੧, ਆਸਾ, ਮਃ ੫)

Pain, hunger and poverty run away, and the path is clearly revealed.

**ਮਿਲਿ ਸਾਧਸੰਗੇ , ਨਾਮ ਰੰਗੇ ; ਮਨਿ ਲੋੜੀਦਾ ਪਾਇਆ ॥** (੪੫੯-੨, ਆਸਾ, ਮਃ ੫)

Joining the Saadh Sangat, the Company of the Holy, one is attuned to Almighty's Name (Naam), and obtains the desires of the mind.

**ਹਰਿ ਦੇਖਿ ਦਰਸਨੁ ਇਛ ਪੁੰਨੀ ; ਕੁਲ ਸੰਬੂਹਾ ਸਭਿ ਤਰੇ ॥** (੪੫੯-੨, ਆਸਾ, ਮਃ ੫)

Beholding the Blessed Vision of Almighty's Darshan, desires are fulfilled; all one's family and relatives are saved.

**ਦਿਨਸੁ ਰੈਣਿ ਅਨੰਦ ਅਨਦਿਨੁ ; ਸਿਮਰੰਤ ਨਾਨਕ ਹਰਿ ਹਰੇ ॥੪॥੬॥੯॥** (੪੫੯-੩, ਆਸਾ, ਮਃ ੫)

Day and night, he is in bliss, night and day, remembering Almighty in meditation, Guru Nanak says. ||4||6||9||

**ਆਸਾ , ਮਹਲਾ ੫ ; ਛੰਤ ,ਘਰੁ ੭** (੪੫੯-੪)

Aasaa, Fifth Mahl, Chhant, Seventh House:

**ੴ ; ਸਤਿਗੁਰ ਪ੍ਰਸਾਦਿ ॥** (੪੫੯-੪)

There is only one Almighty without duality (Eak), life of the entire creation (Ong), creator (kaar), true form in all ages and time dimensions (Sat), destroyer of the darkness of ignorance (Gu) and illuminator of knowledge (Ru), Grace (Persad); i.e. Almighty who is the life form of all is obtainable only with the Guru's grace.

**ਸਲੋਕੁ ॥** (੪੫੯-੫)

Salok:

**ਸੁਭ ਚਿੰਤਨ ਗੋਬਿੰਦ ਰਮਣ ; ਨਿਰਮਲ ਸਾਧੂ ਸੰਗ ॥** (੪੫੯-੫, ਆਸਾ, ਮਃ ੫)

It is the most sublime contemplation, to speak of Master of the Universe in the pure Saadh Sangat, the Company of the Holy.

**ਨਾਨਕ , ਨਾਮੁ ਨ ਵਿਸਰਉ , ਇਕ ਘੜੀ ; ਕਰਿ ਕਿਰਪਾ ਭਗਵੰਤ ॥੧॥** (੪੫੯-੫, ਆਸਾ, ਮਃ ੫)

Guru Nanak says, never forget Almighty's Name (Naam), even for a moment; bless me with Your Grace, Almighty! ||1||

**ਛੰਤ ॥** (੪੫੯-੬)

Chhant:

**ਭਿੰਨੀ ਰੈਨੜੀਐ ; ਚਾਮਕਨਿ ਤਾਰੇ ॥ (ਚਾਮੱਕਨਿ ਬੋਲੋ)** (੪੫੯-੬, ਆਸਾ, ਮਃ ੫)

The night is wet with dew, and the stars twinkle in the heavens.

**ਜਾਗਹਿ ਸੰਤ ਜਨਾ ; ਮੇਰੇ ਰਾਮ ਪਿਆਰੇ ॥** (੪੫੯-੬, ਆਸਾ, ਮਃ ੫)

The Saints remain wakeful; they are the Beloveds of my Almighty.

**ਰਾਮ ਪਿਆਰੇ ਸਦਾ ਜਾਗਹਿ ; ਨਾਮੁ ਸਿਮਰਹਿ ਅਨਦਿਨੋ ॥** (੪੫੯-੬, ਆਸਾ, ਮਃ ੫)

The Beloveds of Almighty remain ever wakeful, remembering Almighty's Name (Naam), day and night.

**ਚਰਣ ਕਮਲ ਧਿਆਨੁ ਹਿਰਦੈ ; ਪ੍ਰਭ ਬਿਸਰੁ ਨਾਹੀ ਇਕੁ ਖਿਨੋ ॥** (੪੫੯-੭, ਆਸਾ, ਮਃ ੫)

In their hearts, they concentrate on the lotus feet of Almighty; they do not forget Him, even for an instant.

**ਤਜਿ ਮਾਨੁ ਮੋਹੁ ਬਿਕਾਰੁ ਮਨ ਕਾ ; ਕਲਮਲਾ ਦੁਖ ਜਾਰੇ ॥** (੪੫੯-੭, ਆਸਾ, ਮਃ ੫)

They renounce their pride, worldly attachment and evil desires, and burn away the pain of wickedness.

**ਬਿਨਵੰਤਿ ਨਾਨਕ ਸਦਾ ਜਾਗਹਿ ; ਹਰਿ ਦਾਸ ਸੰਤ ਪਿਆਰੇ ॥੧॥** (੪੫੯-੮, ਆਸਾ, ਮਃ ੫)

Prays Guru Nanak, the Saints, the beloved servants of Almighty, remain ever wakeful. ||1||

**ਮੇਰੀ ਸੇਜੜੀਐ ; ਆਡੰਬਰੁ ਬਣਿਆ ॥** (੪੫੯-੯, ਆਸਾ, ਮਃ ੫)

My bed is adorned in splendor.

**ਮਨਿ ਅਨਦੁ ਭਇਆ ; ਪ੍ਰਭੁ ਆਵਤ ਸੁਣਿਆ ॥** (੪੫੯-੯, ਆਸਾ, ਮਃ ੫)

My mind is filled with bliss, since I heard that Almighty is coming.

**ਪ੍ਰਭ ਮਿਲੇ ਸੁਆਮੀ , ਸੁਖਹਗਾਮੀ ; ਚਾਵ ਮੰਗਲ ਰਸ ਭਰੇ ॥** (੪੫੯-੯, ਆਸਾ, ਮਃ ੫)

Meeting Almighty, Almighty and Master, I have entered the realm of peace; I am filled with joy and delight.

**ਅੰਗ ਸੰਗਿ ਲਾਗੇ , ਦੂਖ ਭਾਗੇ ; ਪ੍ਰਾਣ ਮਨ ਤਨ ਸਭਿ ਹਰੇ ॥** (੪੫੯-੧੦, ਆਸਾ, ਮਃ ੫)

He is joined to me, in my very fiber; my sorrows have departed, and my body, mind and soul are all rejuvenated.

**ਮਨ ਇਛ ਪਾਈ , ਪ੍ਰਭ ਧਿਆਈ ; ਸੰਜੋਗੁ ਸਾਹਾ ਸੁਭ ਗਣਿਆ ॥** (੪੫੯-੧੦, ਆਸਾ, ਮਃ ੫)

I have obtained the fruits of my mind's desires, meditating on Almighty; the day of my wedding is auspicious.

**ਬਿਨਵੰਤਿ ਨਾਨਕ ਮਿਲੇ ਸ੍ਰੀਧਰ ; ਸਗਲ ਆਨੰਦ ਰਸੁ ਬਣਿਆ ॥੨॥** (੪੫੯-੧੧, ਆਸਾ, ਮਃ ੫)

Prays Guru Nanak, when I meet Almighty of excellence, I came to experience all pleasure and bliss. ||2||

**ਮਿਲਿ ਸਖੀਆ ਪੁਛਹਿ ; ਕਹੁ ਕੰਤ ਨੀਸਾਣੀ ॥** (੪੫੯-੧੨, ਆਸਾ, ਮਃ ੫)

I meet with my companions and say, "Show me the insignia of my Husband Almighty."

**ਰਸਿ ਪ੍ਰੇਮ ਭਰੀ ; ਕਛੁ ਬੋਲਿ ਨ ਜਾਣੀ ॥** (੪੫੯-੧੨, ਆਸਾ, ਮਃ ੫)

I am filled with the sublime essence of His Love, and I do not know how to say anything.

**ਗੁਣ ਗੂੜ ਗੁਪਤ , ਅਪਾਰ ਕਰਤੇ ; ਨਿਗਮ , ਅੰਤੁ ਨ ਪਾਵਹੇ ॥** (੪੫੯-੧੨, ਆਸਾ, ਮਃ ੫)

The Glorious Virtues of the Creator are profound, mysterious and infinite; even the Vedas cannot find His limits.

**ਭਗਤਿ ਭਾਇ ਧਿਆਇ ਸੁਆਮੀ ; ਸਦਾ ਹਰਿ ਗੁਣ ਗਾਵਹੇ ॥** (੪੫੯-੧੩, ਆਸਾ, ਮਃ ੫)

With loving devotion, I concentrate on Master (Almighty), and sing the Praises of Almighty's Virtues forever.

**ਸਗਲ ਗੁਣ , ਸੁਗਿਆਨ ਪੂਰਨ ; ਆਪਣੇ ਪ੍ਰਭ , ਭਾਣੀ ॥** (੪੫੯-੧੩, ਆਸਾ, ਮਃ ੫)

Filled with all virtues and spiritual wisdom, I have become pleasing to my Almighty.

**ਬਿਨਵੰਤਿ ਨਾਨਕ ਰੰਗਿ ਰਾਤੀ ; ਪ੍ਰੇਮ ਸਹਜਿ ਸਮਾਣੀ ॥੩॥** (੪੫੯-੧੪, ਆਸਾ, ਮਃ ੫)

Prays Guru Nanak, imbued with the color of Almighty's Love, I am imperceptibly absorbed into Him. ||3||

ਸੁਖ ਸੋਹਿਲੜੇ ; ਹਰਿ ਗਾਵਣ ਲਾਗੇ ॥
ਸਾਜਨ ਸਰਸਿਅੜੇ ; ਦੁਖ ਦੁਸਮਨ ਭਾਗੇ ॥ (੪੫੯-੧੪, ਆਸਾ, ਮਃ ੫)

When I began to sing the songs of rejoicing to Almighty, my friends became glad, and my troubles and enemies departed.

ਸੁਖ ਸਹਜ ਸਰਸੇ ਹਰਿ ਨਾਮਿ ਰਹਸੇ ; (ਰਹੱਸੇ ਬੋਲੋ)
ਪ੍ਰਭਿ ਆਪਿ ਕਿਰਪਾ ਧਾਰੀਆ ॥ (੪੫੯-੧੫, ਆਸਾ, ਮਃ ੫)

My peace and happiness increased; I rejoiced in Almighty's Name (Naam), and Almighty Himself blessed me with His mercy.

ਹਰਿ ਚਰਣ ਲਾਗੇ , ਸਦਾ ਜਾਗੇ ; ਮਿਲੇ ਪ੍ਰਭ ਬਨਵਾਰੀਆ ॥ (੪੫੯-੧੬, ਆਸਾ, ਮਃ ੫)

I have grasped Almighty's feet, and remaining ever wakeful, I have met Almighty, the Creator.

ਸੁਭ ਦਿਵਸ ਆਏ , ਸਹਜਿ ਪਾਏ ; ਸਗਲ ਨਿਧਿ ਪ੍ਰਭ ਪਾਗੇ ॥ (੪੫੯-੧੬, ਆਸਾ, ਮਃ ੫)

The appointed day came, and I attained peace and poise; all treasures are in the feet of Almighty.

ਬਿਨਵੰਤਿ ਨਾਨਕ ਸਰਣਿ ਸੁਆਮੀ ; ਸਦਾ ਹਰਿ ਜਨ ਤਾਗੇ ॥੪॥੧॥੧੦॥ (੪੫੯-੧੭, ਆਸਾ, ਮਃ ੫)

Prays Guru Nanak, Almighty's humble servants always seek the Sanctuary of Almighty and Master. ||4||1||10||

ਆਸਾ , ਮਹਲਾ ੫ ॥ (੪੫੯-੧੭)

Aasaa, Fifth Mahl:

ਉਠਿ ਵੰਞੁ ਵਟਾਊੜਿਆ ; ਤੈ ਕਿਆ ਚਿਰੁ ਲਾਇਆ ॥ (੪੫੯-੧੮, ਆਸਾ, ਮਃ ੫)

Rise up and go forth, O traveller; why do you delay?

ਮੁਹਲਤਿ ਪੁੰਨੜੀਆ ; ਕਿਤੁ ਕੂੜਿ ਲੋਭਾਇਆ ॥ (੪੫੯-੧੮, ਆਸਾ, ਮਃ ੫)

Your allotted time is now complete - why are you engrossed in falsehood?

ਕੂੜੇ ਲੁਭਾਇਆ , ਧੋਹੁ ਮਾਇਆ ; ਕਰਹਿ ਪਾਪ ਅਮਿਤਿਆ ॥ (੪੫੯-੧੯, ਆਸਾ, ਮਃ ੫)

You desire that which is false; deceived by Maya, you commit innumerable sins.

ਤਨੁ ਭਸਮ ਢੇਰੀ , ਜਮਹਿ ਹੇਰੀ ; ਕਾਲਿ ਬਪੁੜੈ ਜਿਤਿਆ ॥ (੪੫੯-੧੯, ਆਸਾ, ਮਃ ੫)

Your body shall become a pile of dust; the Messenger of Death has spotted you, and will conquer you.

**ਮਾਲੁ ਜੋਬਨੁ ਛੋਡਿ ਵੈਸੀ ; ਰਹਿਓ ਪੈਨਣੁ ਖਾਇਆ ॥** (੪੬੦-੧, ਆਸਾ, ਮਃ ੫)

Abandoning your wealth and youth, you will have to leave, without any food or clothing.

**ਨਾਨਕ , ਕਮਾਣਾ ਸੰਗਿ ਜੁਲਿਆ ; ਨਹ ਜਾਇ ਕਿਰਤੁ ਮਿਟਾਇਆ ॥੧॥** (੪੬੦-੧, ਆਸਾ, ਮਃ ੫)

Guru Nanak says, only your actions shall go with you; the consequences of your actions cannot be erased. ||1||

**ਫਾਥੋਹੁ ਮਿਰਗ ਜਿਵੈ ; ਪੇਖਿ ਰੈਣਿ ਚੰਦ੍ਰਾਇਣੁ ॥** (੪੬੦-੨, ਆਸਾ, ਮਃ ੫)

Like the deer, captured on a moon-lit night,

**ਸੂਖਹੁ ਦੂਖ ਭਏ ; ਨਿਤ ਪਾਪ ਕਮਾਇਣੁ ॥** (੪੬੦-੨, ਆਸਾ, ਮਃ ੫)

so does the constant commission of sins turn pleasure into pain.

**ਪਾਪਾ ਕਮਾਣੇ ਛਡਹਿ ਨਾਹੀ ; ਲੈ ਚਲੇ ਘਤਿ ਗਲਾਵਿਆ ॥** (੪੬੦-੨, ਆਸਾ, ਮਃ ੫)

The sins you have committed shall not leave you; placing the noose around your neck, they shall lead you away.

**ਹਰਿਚੰਦਉਰੀ ਦੇਖਿ ਮੂਠਾ ; ਕੂੜ ਸੇਜਾ , ਰਾਵਿਆ ॥** (੪੬੦-੩, ਆਸਾ, ਮਃ ੫)

Beholding an illusion, you are deceived, and on your bed, you enjoy a false lover.

**ਲਬਿ ਲੋਭਿ ਅਹੰਕਾਰਿ ਮਾਤਾ ; ਗਰਬਿ ਭਇਆ ਸਮਾਇਣੁ ॥ (ਮਾੱਤਾ ਬੋਲੋ)** (੪੬੦-੩, ਆਸਾ, ਮਃ ੫)

You are intoxicated with greed, avarice and egotism; you are engrossed in self-conceit.

**ਨਾਨਕ , ਮ੍ਰਿਗ ਅਗਿਆਨਿ ਬਿਨਸੇ ; ਨਹ ਮਿਟੈ ਆਵਣੁ ਜਾਇਣੁ ॥੨॥** (੪੬੦-੪, ਆਸਾ, ਮਃ ੫)

Guru Nanak says, like the deer, you are being destroyed by your ignorance; your comings and goings shall never end. ||2||

**ਮਿਠੈ ਮਖੁ ਮੁਆ ; ਕਿਉ ਲਏ ਓਡਾਰੀ ॥** (੪੬੦-੫, ਆਸਾ, ਮਃ ੫)

The fly is caught in the sweet candy - how can it fly away?

**ਹਸਤੀ , ਗਰਤਿ ਪਇਆ ; ਕਿਉ ਤਰੀਐ ਤਾਰੀ ॥** (੪੬੦-੫, ਆਸਾ, ਮਃ ੫)

The elephant has fallen into the pit - how can it escape?

**ਤਰਣੁ ਦੁਹੇਲਾ ਭਇਆ , ਖਿਨ ਮਹਿ ; ਖਸਮੁ , ਚਿਤਿ ਨ ਆਇਓ ॥** (੪੬੦-੫, ਆਸਾ, ਮਃ ੫)

It shall be so difficult to swim across, for one who does not remember Almighty and Master, even for an instant.

**ਦੂਖਾ ਸਜਾਈ ਗਣਤ ਨਾਹੀ ; ਕੀਆ ਅਪਣਾ ਪਾਇਓ ॥** (੪੬੦-੬, ਆਸਾ, ਮਃ ੫)

His sufferings and punishments are beyond reckoning; he receives the consequences of his own actions.

**ਗੁਝਾ ਕਮਾਣਾ ਪ੍ਰਗਟੁ ਹੋਆ ; ਈਤ ਉਤਹਿ ਖੁਆਰੀ ॥** **(ਗੁੱਝਾ ਬੋਲੋ)** (੪੬੦-੭, ਆਸਾ, ਮਃ ੫)

His secret deeds are exposed, and he is ruined here and hereafter.

**ਨਾਨਕ , ਸਤਿਗੁਰ ਬਾਝੁ ਮੂਠਾ ; ਮਨਮੁਖੋ ਅਹੰਕਾਰੀ ॥੩॥** (੪੬੦-੭, ਆਸਾ, ਮਃ ੫)

Guru Nanak says, without the True Guru, the self-willed egotistical manmukh is defrauded. ||3||

**ਹਰਿ ਕੇ ਦਾਸ ਜੀਵੇ ; ਲਗਿ ਪ੍ਰਭ ਕੀ ਚਰਣੀ ॥** (੪੬੦-੭, ਆਸਾ, ਮਃ ੫)

Almighty’s slaves live by holding on to Almighty's feet.

**ਕੰਠਿ ਲਗਾਇ ਲੀਏ ; ਤਿਸੁ ਠਾਕੁਰ ਸਰਣੀ ॥** (੪੬੦-੮, ਆਸਾ, ਮਃ ੫)

Almighty and Master embraces those who seek His Sanctuary.

**ਬਲ ਬੁਧਿ ਗਿਆਨੁ ਧਿਆਨੁ ਅਪਣਾ ; ਆਪਿ , ਨਾਮੁ ਜਪਾਇਆ ॥** (੪੬੦-੮, ਆਸਾ, ਮਃ ੫)

He blesses them with power, wisdom, knowledge and meditation; He Himself inspires them to chant His Name.

**ਸਾਧਸੰਗਤਿ ਆਪਿ ਹੋਆ ; ਆਪਿ ਜਗਤੁ ਤਰਾਇਆ ॥** (੪੬੦-੯, ਆਸਾ, ਮਃ ੫)

He Himself is the Saadh Sangat, the Company of the Holy, and He Himself saves the world.

**ਰਾਖਿ ਲੀਏ ਰਖਣਹਾਰੈ ; ਸਦਾ ਨਿਰਮਲ ਕਰਣੀ ॥** (੪੬੦-੯, ਆਸਾ, ਮਃ ੫)

The Preserver preserves those whose actions are always pure.

**ਨਾਨਕ , ਨਰਕਿ ਨ ਜਾਹਿ ਕਬਹੂੰ ;**
**ਹਰਿ ਸੰਤ ਹਰਿ ਕੀ ਸਰਣੀ ॥੪॥੨॥੧੧॥** (੪੬੦-੧੦, ਆਸਾ, ਮਃ ੫)

Guru Nanak says, they never have to go to hell; Almighty’s Saints are under Almighty’s Protection. ||4||2||11||

**ਆਸਾ , ਮਹਲਾ ੫ ॥** (੪੬੦-੧੧)

Aasaa, Fifth Mahl:

**ਵੰਞੁ ਮੇਰੇ ਆਲਸਾ ; ਹਰਿ ਪਾਸਿ ਬੇਨੰਤੀ ॥** (੪੬੦-੧੧, ਆਸਾ, ਮਃ ੫)

Be gone, O my laziness, that I may pray to Almighty.

**ਰਾਵਉ ਸਹੁ ਆਪਨੜਾ ; ਪ੍ਰਭ ਸੰਗਿ ਸੋਹੰਤੀ ॥** (੪੬੦-੧੧, ਆਸਾ, ਮਃ ੫)

I enjoy my Husband (Almighty), and look beautiful with my Almighty.

**ਸੰਗੇ ਸੋਹੰਤੀ ਕੰਤ ਸੁਆਮੀ ; ਦਿਨਸੁ ਰੈਣੀ ਰਾਵੀਐ ॥** (੪੬੦-੧੧, ਆਸਾ, ਮਃ ੫)

I look beautiful in the Company of my Husband Almighty; I enjoy my Master day and night.

**ਸਾਸਿ ਸਾਸਿ ਚਿਤਾਰਿ ਜੀਵਾ ; ਪ੍ਰਭੁ ਪੇਖਿ ਹਰਿ ਗੁਣ ਗਾਵੀਐ ॥** (੪੬੦-੧੨, ਆਸਾ, ਮਃ ੫)

I live by remembering Almighty with each and every breath, beholding Almighty, and singing His Glorious Praises.

**ਬਿਰਹਾ ਲਜਾਇਆ , ਦਰਸੁ ਪਾਇਆ ; ਅਮਿਉ ਦ੍ਰਿਸਟਿ ਸਿੰਚੰਤੀ ॥** (੪੬੦-੧੩, ਆਸਾ, ਮਃ ੫)

The pain of separation has grown shy, for I have obtained His Sight (Darshan); His Ambrosial Glance of Grace has filled me with bliss.

**ਬਿਨਵੰਤਿ ਨਾਨਕੁ ਮੇਰੀ ਇਛ ਪੁੰਨੀ ; ਮਿਲੇ ਜਿਸੁ ਖੋਜੰਤੀ ॥੧॥** (੪੬੦-੧੩, ਆਸਾ, ਮਃ ੫)

Prays Guru Nanak, my desires are fulfilled; I have met the One I was seeking. ||1||

**ਨਸਿ ਵੰਞਹੁ ਕਿਲਵਿਖਹੁ ; ਕਰਤਾ ਘਰਿ ਆਇਆ ॥** (੪੬੦-੧੪, ਆਸਾ, ਮਃ ੫)

Run away, O sins; the Creator has entered my home.

**ਦੂਤਹ ਦਹਨੁ ਭਇਆ ; ਗੋਵਿੰਦੁ ਪ੍ਰਗਟਾਇਆ ॥** (੪੬੦-੧੪, ਆਸਾ, ਮਃ ੫)

The demons within me have been burnt; Master of the Universe has revealed Himself to me.

**ਪ੍ਰਗਟੇ ਗੁਪਾਲ ਗੋਬਿੰਦ ਲਾਲਨ ; ਸਾਧਸੰਗਿ ਵਖਾਣਿਆ ॥** (੪੬੦-੧੫, ਆਸਾ, ਮਃ ੫)

The Beloved Sustainer of the Universe, Master of the World has revealed Himself; in the Saadh Sangat, the Company of the Holy, I chant His Name.

**ਆਚਰਜੁ ਡੀਠਾ , ਅਮਿਉ ਵੂਠਾ ; ਗੁਰ ਪ੍ਰਸਾਦੀ ਜਾਣਿਆ ॥** (੪੬੦-੧੫, ਆਸਾ, ਮਃ ੫)

I have seen the Wondrous Almighty; He showers His Ambrosial Nectar upon me, and by Guru's Grace, I know Him.

**ਮਨਿ ਸਾਂਤਿ ਆਈ , ਵਜੀ ਵਧਾਈ ; ਨਹ ਅੰਤੁ ਜਾਈ ਪਾਇਆ ॥** (੪੬੦-੧੬, ਆਸਾ, ਮਃ ੫)

My mind is at peace, resounding with the music of bliss; Almighty’s limits cannot be found.

**ਵਖਤੁ ਸੁਹਾਵਾ ਸਦਾ ਤੇਰਾ ; ਅੰਮ੍ਰਿਤ ਤੇਰੀ ਬਾਣੀ ॥੩॥** (੫੬੬-੧੯, ਵਡਹੰਸੁ, ਮਃ ੧)
Ever beauteous is Your time, Dear Almighty; Ambrosial Nectar is Your Shabad (Gurbani). ||3||

**ਹਉ ਬਲਿਹਾਰੀ ; ਸਾਚੇ ਨਾਵੈ ॥** (੫੬੬-੧੯, ਵਡਹੰਸੁ, ਮਃ ੧)
I am a sacrifice to the True Name.

**ਰਾਜੁ ਤੇਰਾ ; ਕਬਹੁ ਨ ਜਾਵੈ ॥** (੫੬੭-੧, ਵਡਹੰਸੁ, ਮਃ ੧)
Your rule shall never end.

**ਰਾਜੋ ਤ ਤੇਰਾ ਸਦਾ ਨਿਹਚਲੁ ; ਏਹੁ ਕਬਹੁ ਨ ਜਾਵਏ ॥** (੫੬੭-੧, ਵਡਹੰਸੁ, ਮਃ ੧)
Your rule is eternal and unchanging; it shall never come to an end.

**ਚਾਕਰੁ ਤ ਤੇਰਾ ਸੋਇ ਹੋਵੈ ; ਜੋਇ ਸਹਜਿ ਸਮਾਵਏ ॥** (੫੬੭-੨, ਵਡਹੰਸੁ, ਮਃ ੧)
He alone becomes Your servant, who contemplates You in peaceful ease.

**ਦੁਸਮਨੁ ਤ ਦੂਖੁ ਨ ਲਗੈ ਮੂਲੇ ; ਪਾਪੁ ਨੇੜਿ ਨ ਆਵਏ ॥** (੫੬੭-੨, ਵਡਹੰਸੁ, ਮਃ ੧)
Enemies and pains shall never touch him, and sin shall never draw near him.

**ਹਉ ਬਲਿਹਾਰੀ ਸਦਾ ਹੋਵਾ ; ਏਕ ਤੇਰੇ ਨਾਵਏ ॥੪॥** (੫੬੭-੨, ਵਡਹੰਸੁ, ਮਃ ੧)
I am forever a sacrifice to the One Almighty, and Your Name. ||4||

**ਜੁਗਹ ਜੁਗੰਤਰਿ ; ਭਗਤ ਤੁਮਾਰੇ ॥**
**ਕੀਰਤਿ ਕਰਹਿ ਸੁਆਮੀ ; ਤੇਰੈ ਦੁਆਰੇ ॥** (੫੬੭-੩, ਵਡਹੰਸੁ, ਮਃ ੧)
Throughout the ages, Your devotees sing Your Praises, Dear Master, at Your Door.

**ਜਪਹਿ ਤ ਸਾਚਾ ; ਏਕੁ ਮੁਰਾਰੇ ॥** (੫੬੭-੪, ਵਡਹੰਸੁ, ਮਃ ੧)
They meditate on the One True Almighty.

**ਸਾਚਾ ਮੁਰਾਰੇ ਤਾਮਿ ਜਾਪਹਿ ; ਜਾਮਿ ਮੰਨਿ ਵਸਾਵਹੇ ॥** (੫੬੭-੪, ਵਡਹੰਸੁ, ਮਃ ੧)
Dear Almighty, they can only recite Your Name when You bless them with Your Name within their mind.

**ਭਰਮੋ ਭੁਲਾਵਾ ਤੁਝਹਿ ਕੀਆ ; ਜਾਮਿ ਏਹੁ ਚੁਕਾਵਹੇ ॥** (੫੬੭-੪, ਵਡਹੰਸੁ, ਮਃ ੧)
Doubt and delusion are Your making; when these are dispelled,

**ਗੁਰਪਰਸਾਦੀ ਕਰਹੁ ਕਿਰਪਾ ; ਲੇਹੁ ਜਮਹੁ ਉਬਾਰੇ ॥** (੫੬੭-੫, ਵਡਹੰਸੁ, ਮਃ ੧)
then, by Guru's Grace, You grant Your Grace, and save them from the noose of Death.

**ਜੁਗਹ ਜੁਗੰਤਰਿ ; ਭਗਤ ਤੁਮਾਰੇ ॥੫॥** (੫੬੭-੫, ਵਡਹੰਸੁ, ਮਃ ੧)
Throughout the ages, they are Your devotees. ||5||

**ਵਡੇ ਮੇਰੇ ਸਾਹਿਬਾ ; ਅਲਖ ਅਪਾਰਾ ॥ (ਅਲੱਖ ਬੋਲੋ)** (੫੬੭-੬, ਵਡਹੰਸੁ, ਮਃ ੧)
O my Great Master, You are unfathomable and infinite.

**ਕਿਉ ਕਰਿ ਕਰਉ ਬੇਨੰਤੀ ; ਹਉ ਆਖਿ ਨ ਜਾਣਾ ॥** (੫੬੭-੬, ਵਡਹੰਸੁ, ਮਃ ੧)
How should I make and offer my prayer? I do not know what to say.

**ਨਦਰਿ ਕਰਹਿ ; ਤਾ ਸਾਚੁ ਪਛਾਣਾ ॥** (੫੬੭-੬, ਵਡਹੰਸੁ, ਮਃ ੧)
If You bless me with Your Glance of Grace, I realize the Truth.

**ਸਾਚੋ ਪਛਾਣਾ ਤਾਮਿ ਤੇਰਾ ; ਜਾਮਿ ਆਪਿ ਬੁਝਾਵਹੇ ॥** (੫੬੭-੭, ਵਡਹੰਸੁ, ਮਃ ੧)
Only then do I come to realize the Truth, when You Yourself instruct me.

**ਦੂਖ ਭੂਖ ਸੰਸਾਰਿ ਕੀਏ ; ਸਹਸਾ ਏਹੁ ਚੁਕਾਵਹੇ ॥** (੫੬੭-੭, ਵਡਹੰਸੁ, ਮਃ ੧)
The pain and hunger of the world are Your making; dispel this doubt.

**ਬਿਨਵੰਤਿ ਨਾਨਕੁ , ਜਾਇ ਸਹਸਾ ; ਬੁਝੈ ਗੁਰ ਬੀਚਾਰਾ ॥** (੫੬੭-੮, ਵਡਹੰਸੁ, ਮਃ ੧)
Prays Guru Nanak, ones skepticism is taken away, when he understands the Guru's wisdom.

**ਵਡਾ ਸਾਹਿਬੁ ਹੈ ਆਪਿ ; ਅਲਖ ਅਪਾਰਾ ॥੬॥ (ਅਲੱਖ ਬੋਲੋ)** (੫੬੭-੮, ਵਡਹੰਸੁ, ਮਃ ੧)
The Great Master is unfathomable and infinite. ||6||

**ਤੇਰੇ ਬੰਕੇ ਲੋਇਣ ; ਦੰਤ ਰੀਸਾਲਾ ॥** (੫੬੭-੯, ਵਡਹੰਸੁ, ਮਃ ੧)
Your eyes are so beautiful, and Your teeth are delightful.

**ਸੋਹਣੇ ਨਕ ; ਜਿਨ ਲੰਮੜੇ ਵਾਲਾ ॥** (੫੬੭-੯, ਵਡਹੰਸੁ, ਮਃ ੧)
Your nose is so graceful, and Your hair is so long.

**ਕੰਚਨ ਕਾਇਆ ; ਸੁਇਨੇ ਕੀ ਢਾਲਾ ॥** (੫੬੭-੯, ਵਡਹੰਸੁ, ਮਃ ੧)
Your body is so precious, cast in gold.

**ਸੋਵੰਨ ਢਾਲਾ , ਕ੍ਰਿਸਨ ਮਾਲਾ ; ਜਪਹੁ ਤੁਸੀ ਸਹੇਲੀਹੋ ॥** (੫੬੭-੧੦, ਵਡਹੰਸੁ, ਮਃ ੧)

His body is cast in gold, and He wears Krishna's rosery (mala); recite His Name, O sisters.

**ਜਮ ਦੁਆਰਿ ਨ ਹੋਹੁ ਖੜੀਆ ; ਸਿਖ ਸੁਣਹੁ ਮਹੇਲੀਹੋ ॥** (੫੬੭-੧੦, ਵਡਹੰਸੁ, ਮਃ ੧)

You shall not have to stand at Death's door, O sisters, if you listen to these teachings.

**ਹੰਸ ਹੰਸਾ ਬਗ ਬਗਾ ; ਲਹੈ ਮਨ ਕੀ ਜਾਲਾ ॥** (੫੬੭-੧੧, ਵਡਹੰਸੁ, ਮਃ ੧)

From a crane, you shall be transformed into a swan, and the filth of your mind shall be removed.

**ਬੰਕੇ ਲੋਇਣ ; ਦੰਤ ਰੀਸਾਲਾ ॥੭॥** (੫੬੭-੧੧, ਵਡਹੰਸੁ, ਮਃ ੧)

Your eyes are so beautiful, and Your teeth are delightful. ||7||

**ਤੇਰੀ ਚਾਲ ਸੁਹਾਵੀ ; ਮਧੁਰਾੜੀ ਬਾਣੀ ॥** (੫੬੭-੧੧, ਵਡਹੰਸੁ, ਮਃ ੧)

Your walk is so graceful, and Your speech is so sweet.

**ਕੁਹਕਨਿ ਕੋਕਿਲਾ ; ਤਰਲ ਜੁਆਣੀ ॥** (੫੬੭-੧੨, ਵਡਹੰਸੁ, ਮਃ ੧)

You coo like a songbird, and your youthful beauty is alluring.

**ਤਰਲਾ ਜੁਆਣੀ , ਆਪਿ ਭਾਣੀ ; ਇਛ ਮਨ ਕੀ ਪੂਰੀਏ ॥** (੫੬੭-੧੨, ਵਡਹੰਸੁ, ਮਃ ੧)

Your youthful beauty is so alluring; it pleases You, and it fulfills the heart's desires.

**ਸਾਰੰਗ ਜਿਉ , ਪਗੁ ਧਰੈ ਠਿਮਿ ਠਿਮਿ ; ਆਪਿ ਆਪੁ ਸੰਧੂਰਏ ॥** (੫੬੭-੧੨, ਵਡਹੰਸੁ, ਮਃ ੧)

Like an elephant, You step with Your Feet so carefully; You are satisfied with Yourself.

**ਸ੍ਰੀ ਰੰਗ ਰਾਤੀ ਫਿਰੈ ਮਾਤੀ ; ਉਦਕੁ , ਗੰਗਾ ਵਾਣੀ ॥** **(ਰਾੱਤੀ, ਮਾੱਤੀ ਬੋਲੋ)** (੫੬੭-੧੩, ਵਡਹੰਸੁ,ਮਃ ੧)

She who is imbued with the Love of such a Great Almighty, flows intoxicated, like the waters of the Ganges.

**ਬਿਨਵੰਤਿ ਨਾਨਕੁ ਦਾਸੁ ਹਰਿ ਕਾ ;**
**ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥੮॥੨॥** (੫੬੭-੧੩, ਵਡਹੰਸੁ, ਮਃ ੧)

Prays Guru Nanak, I am Your slave, Dear Almighty; Your walk is so graceful, and Your speech is so sweet. ||8||2||

**ਵਡਹੰਸੁ , ਮਹਲਾ ੩ ; ਛੰਤ** (੫੬੭-੧੫)

Wadahans, Third Mahl, Chhant:

**ੴ ; ਸਤਿਗੁਰ ਪ੍ਰਸਾਦਿ ॥** (੫੬੭-੧੫)

There is only one Almighty without duality (Eak), life of the entire creation (Ong), creator (kaar), true form in all ages and time dimensions (Sat), destroyer of the darkness of ignorance (Gu) and illuminator of knowledge (Ru), Grace (Persad); i.e. Almighty who is the life form of all is obtainable only with the Guru's grace.

**ਆਪਣੇ ਪਿਰ ਕੈ ਰੰਗਿ ਰਤੀ ਮੁਈਏ ; (ਰੱਤੀ , ਮੁਈ-ਏ ਬੋਲੋ)**
**ਸੋਭਾਵੰਤੀ ਨਾਰੇ ॥ (੫੬੭-੧੬, ਵਡਹੰਸੁ, ਮਃ ੩)**

Let yourself be imbued with the Love of your Husband Almighty, O beautiful, mortal bride.

**ਸਚੈ ਸਬਦਿ ਮਿਲਿ ਰਹੀ ਮੁਈਏ ; (ਮੁਈ-ਏ ਬੋਲੋ)**
**ਪਿਰੁ ਰਾਵੇ ਭਾਇ ਪਿਆਰੇ ॥** (੫੬੭-੧੬, ਵਡਹੰਸੁ, ਮਃ ੩)

Let yourself remain merged in the True Shabad, O mortal bride; savor and enjoy the Love of your Beloved Husband Almighty.

**ਸਚੈ ਭਾਇ ਪਿਆਰੀ ਕੰਤਿ ਸਵਾਰੀ ; ਹਰਿ ਹਰਿ ਸਿਉ ਨੇਹੁ ਰਚਾਇਆ ॥**(੫੬੭-੧੭, ਵਡਹੰਸੁ, ਮਃ ੩)

The Husband Almighty embellishes His beloved bride with His True Love; she is in love with Almighty.

**ਆਪੁ ਗਵਾਇਆ ਤਾ ਪਿਰੁ ਪਾਇਆ ; ਗੁਰ ਕੈ ਸਬਦਿ ਸਮਾਇਆ ॥** (੫੬੭-੧੭, ਵਡਹੰਸੁ, ਮਃ ੩)

Renouncing her self-pride, she attains her Husband Almighty, and remains merged in Guru's Shabad.

**ਸਾ ਧਨ ਸਬਦਿ ਸੁਹਾਈ ਪ੍ਰੇਮ ਕਸਾਈ ; ਅੰਤਰਿ ਪ੍ਰੀਤਿ ਪਿਆਰੀ ॥** (੫੬੭-੧੮, ਵਡਹੰਸੁ, ਮਃ ੩)

That soul bride is adorned, who is attracted by His Love, and who treasures the Love of her Beloved within her heart.

**ਨਾਨਕ , ਸਾ ਧਨ ਮੇਲਿ ਲਈ , ਪਿਰਿ ਆਪੇ ; ਸਾਚੈ ਸਾਹਿ ਸਵਾਰੀ ॥੧॥**(੫੬੭-੧੮,ਵਡਹੰਸੁ,ਮਃ ੩)

Guru Nanak says, Almighty blends that soul bride with Himself; the True King adorns her. ||1||

**ਨਿਰਗੁਣਵੰਤੜੀਏ ; ਪਿਰੁ ਦੇਖਿ ਹਦੂਰੇ ਰਾਮ ॥ (ਨਿਰਗੁਣ-ਵੰਤੜੀਏ ਬੋਲੋ)** (੫੬੭-੧੯, ਵਡਹੰਸੁ, ਮਃ ੩)

O worthless bride, see your Husband Almighty ever-present.

ਗੁਰਮੁਖਿ ਜਿਨੀ ਰਾਵਿਆ ਮੁਈਏ ; (ਮੁਈ-ਏ ਬੋਲੋ)
ਪਿਰੁ ਰਵਿ ਰਹਿਆ ਭਰਪੂਰੇ ਰਾਮ ॥ (੫੬੭-੧੯, ਵਡਹੰਸੁ, ਮਃ ੩)

One who, as Gurmukh, enjoys her Husband Almighty, O mortal bride, knows Him to be all-pervading everywhere.

ਪਿਰੁ ਰਵਿ ਰਹਿਆ ਭਰਪੂਰੇ , ਵੇਖੁ ਹਜੂਰੇ ; ਜੁਗਿ ਜੁਗਿ ਏਕੋ ਜਾਤਾ ॥ (੫੬੮-੧, ਵਡਹੰਸੁ, ਮਃ ੩)

Almighty is all-pervading everywhere; behold Him ever-present. Throughout the ages, know Him as the One.

ਧਨ ਬਾਲੀ ਭੋਲੀ ਪਿਰੁ ਸਹਜਿ ਰਾਵੈ ; ਮਿਲਿਆ ਕਰਮ ਬਿਧਾਤਾ ॥ (੫੬੮-੨, ਵਡਹੰਸੁ, ਮਃ ੩)

The young, innocent bride enjoys her Husband Almighty; she meets Him, the Architect of karma.

ਜਿਨਿ ਹਰਿ ਰਸੁ ਚਾਖਿਆ , ਸਬਦਿ ਸੁਭਾਖਿਆ ; (ਸੁ-ਭਾਖਿਆ ਬੋਲੋ)
ਹਰਿ ਸਰਿ ਰਹੀ ਭਰਪੂਰੇ ॥ (੫੬੮-੨, ਵਡਹੰਸੁ, ਮਃ ੩)

One who tastes the sublime essence of Almighty, and utters the sublime Shabad, remains immersed in Almighty's Ambrosial Pool.

ਨਾਨਕ , ਕਾਮਣਿ ਸਾ ਪਿਰ ਭਾਵੈ ; ਸਬਦੇ ਰਹੈ ਹਦੂਰੇ ॥੨॥ (੫੬੮-੩, ਵਡਹੰਸੁ, ਮਃ ੩)

Guru Nanak says, that soul bride is pleasing to her Husband Almighty, who, through the Shabad, remains in His Presence. ||2||

ਸੋਹਾਗਣੀ ਜਾਇ ਪੂਛਹੁ ਮੁਈਏ ; (ਮੁਈ-ਏ ਬੋਲੋ)
ਜਿਨੀ ਵਿਚਹੁ ਆਪੁ ਗਵਾਇਆ ॥ (੫੬੮-੩, ਵਡਹੰਸੁ, ਮਃ ੩)

Go and ask the obedient soul-brides, O mortal bride, who have eradicated their self-conceit from within.

ਪਿਰ ਕਾ ਹੁਕਮੁ ਨ ਪਾਇਓ ਮੁਈਏ ; (ਮੁਈ-ਏ ਬੋਲੋ)
ਜਿਨੀ ਵਿਚਹੁ ਆਪੁ ਨ ਗਵਾਇਆ ॥(੫੬੮-੪,ਵਡਹੰਸੁ,ਮਃ ੩)

Those who have not eradicated their self-conceit, O mortal bride, do not realize the Command (Hukam) of their Husband Almighty.

ਜਿਨੀ ਆਪੁ ਗਵਾਇਆ , ਤਿਨੀ ਪਿਰੁ ਪਾਇਆ ;
ਰੰਗ ਸਿਉ ਰਲੀਆ ਮਾਣੈ ॥ (੫੬੮-੫, ਵਡਹੰਸੁ, ਮਃ ੩)

Those who eradicate their self-conceit, obtain their Husband Almighty; they delight in His Love.

**ਸਦਾ ਰੰਗਿ ਰਾਤੀ , ਸਹਜੇ ਮਾਤੀ ; (ਰਾੱਤੀ, ਮਾੱਤੀ ਬੋਲੋ)**
**ਅਨਦਿਨੁ ਨਾਮੁ ਵਖਾਣੈ ॥** (੫੬੮-੫, ਵਡਹੰਸੁ, ਮਃ ੩)

Ever imbued with His Love, in perfect poise and grace, she repeats His Name, night and day.

**ਕਾਮਣਿ ਵਡਭਾਗੀ ਅੰਤਰਿ ਲਿਵ ਲਾਗੀ ; ਹਰਿ ਕਾ ਪ੍ਰੇਮੁ ਸੁ ਭਾਇਆ ॥** (੫੬੮-੬, ਵਡਹੰਸੁ, ਮਃ ੩)

Very fortunate is that bride, who focuses her consciousness on Him; her Almighty's Love is so sweet to her.

**ਨਾਨਕ , ਕਾਮਣਿ ਸਹਜੇ ਰਾਤੀ ; (ਰਾੱਤੀ ਬੋਲੋ)**
**ਜਿਨਿ ਸਚੁ ਸੀਗਾਰੁ ਬਣਾਇਆ ॥੩॥** (੫੬੮-੬, ਵਡਹੰਸੁ, ਮਃ ੩)

Guru Nanak says, that soul-bride who is adorned with Truth, is imbued with her Almighty's Love, in the state of perfect poise. ||3||

**ਹਉਮੈ ਮਾਰਿ ਮੁਈਏ ; ਤੂ ਚਲੁ ਗੁਰ ਕੈ ਭਾਏ ॥ (ਮੁਈ-ਏ ਬੋਲੋ)** (੫੬੮-੭, ਵਡਹੰਸੁ, ਮਃ ੩)

Overcome your egotism, O mortal bride, and walk in the Guru's Way.

**ਹਰਿ ਵਰੁ ਰਾਵਹਿ ਸਦਾ ਮੁਈਏ ; ਨਿਜ ਘਰਿ ਵਾਸਾ ਪਾਏ ॥** (੫੬੮-੭, ਵਡਹੰਸੁ, ਮਃ ੩)

Thus you shall ever enjoy your Husband Almighty, O mortal bride, and obtain an abode in the home of your own inner being.

**ਨਿਜ ਘਰਿ ਵਾਸਾ ਪਾਏ , ਸਬਦੁ ਵਜਾਏ ; ਸਦਾ ਸੁਹਾਗਣਿ ਨਾਰੀ ॥** (੫੬੮-੮, ਵਡਹੰਸੁ, ਮਃ ੩)

Obtaining an abode in the home of her inner being, she vibrates Guru’s Shabad (Gurbani), and is an obedient soul-bride forever.

**ਪਿਰੁ ਰਲੀਆਲਾ ਜੋਬਨੁ ਬਾਲਾ ; ਅਨਦਿਨੁ ਕੰਤਿ ਸਵਾਰੀ ॥** (੫੬੮-੯, ਵਡਹੰਸੁ, ਮਃ ੩)

The Husband Almighty is delightful, and forever young; night and day, He embellishes His bride.

**ਹਰਿ ਵਰੁ ਸੋਹਾਗੋ ਮਸਤਕਿ ਭਾਗੋ ; ਸਚੈ ਸਬਦਿ ਸੁਹਾਏ ॥** (੫੬੮-੯, ਵਡਹੰਸੁ, ਮਃ ੩)

Her Husband Almighty activates the destiny written on her forehead, and she is adorned with the True Shabad.

**ਨਾਨਕ , ਕਾਮਣਿ ਹਰਿ ਰੰਗਿ ਰਾਤੀ ; (ਰਾੱਤੀ ਬੋਲੋ)**
**ਜਾ ਚਲੈ ਸਤਿਗੁਰ ਭਾਏ ॥੪॥੧॥** (੫੬੮-੧੦, ਵਡਹੰਸੁ, ਮਃ ੩)

Guru Nanak says, the soul-bride is imbued with the Love of Almighty, when she walks according to the Will of the True Guru. ||4||1||

**ਵਡਹੰਸੁ , ਮਹਲਾ ੩ ॥** (੫੬੮-੧੦)
Wadahans, Third Mahl:

**ਗੁਰਮੁਖਿ ਸਭੁ ਵਾਪਾਰੁ ਭਲਾ ; ਜੇ ਸਹਜੇ ਕੀਜੈ ਰਾਮ ॥** (੫੬੮-੧੦, ਵਡਹੰਸੁ, ਮਃ ੩)
All dealings of the Gurmukh are good, if they are accomplished with poise and grace.

**ਅਨਦਿਨੁ ਨਾਮੁ ਵਖਾਣੀਐ ; ਲਾਹਾ ਹਰਿ ਰਸੁ ਪੀਜੈ ਰਾਮ ॥** (੫੬੮-੧੧, ਵਡਹੰਸੁ, ਮਃ ੩)
Night and day, he repeats Almighty's Name (Naam), and he earns his profits, drinking in the subtle essence of Almighty.

**ਲਾਹਾ ਹਰਿ ਰਸੁ ਲੀਜੈ ਹਰਿ ਰਾਵੀਜੈ ; ਅਨਦਿਨੁ ਨਾਮੁ ਵਖਾਣੈ ॥** (੫੬੮-੧੧, ਵਡਹੰਸੁ, ਮਃ ੩)
He earns the profit of the subtle essence of Almighty, meditating on Almighty, and repeating Almighty's Name (Naam), night and day.

**ਗੁਣ ਸੰਗ੍ਰਹਿ ਅਵਗਣ ਵਿਕਣਹਿ ; ਆਪੈ ਆਪੁ ਪਛਾਣੈ ॥** (੫੬੮-੧੨, ਵਡਹੰਸੁ, ਮਃ ੩)
He gathers in merits, and eliminates demerits, and realizes his own self.

**ਗੁਰਮਤਿ ਪਾਈ ਵਡੀ ਵਡਿਆਈ ; ਸਚੈ ਸਬਦਿ ਰਸੁ ਪੀਜੈ ॥** (੫੬੮-੧੩, ਵਡਹੰਸੁ, ਮਃ ੩)
Through Guru's Teaching, he is blessed with glorious greatness; he drinks in the essence of the True Shabad.

**ਨਾਨਕ , ਹਰਿ ਕੀ ਭਗਤਿ ਨਿਰਾਲੀ ; ਗੁਰਮੁਖਿ ਵਿਰਲੈ ਕੀਜੈ ॥੧॥** (੫੬੮-੧੩, ਵਡਹੰਸੁ, ਮਃ ੩)
Guru Nanak says, meditation of Almighty is wonderful, but only a few Gurmukhs perform it. ||1||

**ਗੁਰਮੁਖਿ ਖੇਤੀ ਹਰਿ ਅੰਤਰਿ ਬੀਜੀਐ ;**
**ਹਰਿ ਲੀਜੈ ਸਰੀਰਿ ਜਮਾਏ ਰਾਮ ॥** (੫੬੮-੧੪, ਵਡਹੰਸੁ, ਮਃ ੩)
As Gurmukh, plant the crop of Almighty within the field of your body, and let it grow.

**ਆਪਣੇ ਘਰ ਅੰਦਰਿ ਰਸੁ ਭੁੰਚੁ ਤੂ ; ਲਾਹਾ ਲੈ ਪਰਥਾਏ ਰਾਮ ॥** (੫੬੮-੧੪, ਵਡਹੰਸੁ, ਮਃ ੩)
Within the home of your own being, enjoy Almighty's subtle essence, and earn profits in the world hereafter.

**ਲਾਹਾ ਪਰਥਾਏ ਹਰਿ ਮੰਨਿ ਵਸਾਏ ; ਧਨੁ ਖੇਤੀ ਵਾਪਾਰਾ ॥** (੫੬੮-੧੫, ਵਡਹੰਸੁ, ਮਃ ੩)
This profit is earned by enshrining Almighty within your mind; blessed is this farming and trade.

**ਹਰਿ ਨਾਮੁ ਧਿਆਏ ਮੰਨਿ ਵਸਾਏ ; ਬੂਝੈ ਗੁਰ ਬੀਚਾਰਾ ॥** (੫੬੮-੧੫, ਵਡਹੰਸੁ, ਮਃ ੩)

Meditating on Almighty's Name, and enshrining Him within your mind, you shall come to understand the Guru's Teachings.

**ਮਨਮੁਖ ਖੇਤੀ ਵਣਜੁ ਕਰਿ ਥਾਕੇ ; ਤ੍ਰਿਸਨਾ ਭੁਖ ਨ ਜਾਏ ॥** (੫੬੮-੧੬, ਵਡਹੰਸੁ, ਮਃ ੩)

The self-willed manmukhs have grown weary of this farming and trade; their hunger and thirst will not go away.

**ਨਾਨਕ , ਨਾਮੁ ਬੀਜਿ ਮਨ ਅੰਦਰਿ ; ਸਚੈ ਸਬਦਿ ਸੁਭਾਏ ॥੨॥** (੫੬੮-੧੬, ਵਡਹੰਸੁ, ਮਃ ੩)

Guru Nanak says, plant the seed of the Name within your mind, and adorn yourself with the True Shabad. ||2||

**ਹਰਿ ਵਾਪਾਰਿ ਸੇ ਜਨ ਲਾਗੇ ; ਜਿਨਾ ਮਸਤਕਿ ਮਣੀ ਵਡਭਾਗੋ ਰਾਮ ॥**(੫੬੮-੧੭, ਵਡਹੰਸੁ, ਮਃ ੩)

Those humble beings engage in Almighty's Trade, who have the jewel of such pre-ordained destiny upon their foreheads.

**ਗੁਰਮਤੀ ਮਨੁ ਨਿਜ ਘਰਿ ਵਸਿਆ ; ਸਚੈ ਸਬਦਿ ਬੈਰਾਗੋ ਰਾਮ ॥** (੫੬੮-੧੮, ਵਡਹੰਸੁ, ਮਃ ੩)

Through Guru's Teaching, the soul dwells in the home of the real-self (Atma); through the True Shabad, she becomes unattached.

**ਮੁਖਿ ਮਸਤਕਿ ਭਾਗੋ , ਸਚਿ ਬੈਰਾਗੋ ; ਸਾਚਿ ਰਤੇ ਵੀਚਾਰੀ ॥ (ਰੱਤੇ ਬੋਲੋ)** (੫੬੮-੧੮, ਵਡਹੰਸੁ, ਮਃ ੩)

By the destiny written upon their foreheads, they become unattached to Maya and attached to Truth, and they remain engrossed in Almighty by contemplating the Guru's Shabad.

**ਨਾਮ ਬਿਨਾ ਸਭੁ ਜਗੁ ਬਉਰਾਨਾ ; ਸਬਦੇ ਹਉਮੈ ਮਾਰੀ ॥** (੫੬੮-੧੯, ਵਡਹੰਸੁ, ਮਃ ੩)

Without Almighty's Name (Naam), the whole world is insane; through the Shabad, the ego is conquered.

**ਸਾਚੈ ਸਬਦਿ ਲਾਗਿ ਮਤਿ ਉਪਜੈ ; ਗੁਰਮੁਖਿ ਨਾਮੁ ਸੋਹਾਗੋ ॥** (੫੬੮-੧੯, ਵਡਹੰਸੁ, ਮਃ ੩)

Attached to the True Shabad, wisdom comes forth. The Gurmukh obtains Almighty's Name (Naam), the Name of the Husband Almighty.

**ਨਾਨਕ , ਸਬਦਿ ਮਿਲੈ ਭਉ ਭੰਜਨੁ ; ਹਰਿ ਰਾਵੈ ਮਸਤਕਿ ਭਾਗੋ ॥੩॥** (੫੬੯-੧, ਵਡਹੰਸੁ, ਮਃ ੩)

Guru Nanak says, through the Shabad, one meets Almighty, the Destroyer of fear, and by the destiny written on her forehead, she enjoys Him. ||3||

**ਖੇਤੀ ਵਣਜੁ ਸਭੁ ਹੁਕਮੁ ਹੈ ; ਹੁਕਮੇ ਮੰਨਿ ਵਡਿਆਈ ਰਾਮ ॥** (੫੬੯-੧, ਵਡਹੰਸੁ, ਮਃ ੩)

All farming and trading is by Hukam of His Will; surrendering to Almighty's Will, glorious greatness is obtained.

**ਗੁਰਮਤੀ ਹੁਕਮੁ ਬੂਝੀਐ ; ਹੁਕਮੇ ਮੇਲਿ ਮਿਲਾਈ ਰਾਮ ॥** (੫੬੯-੨, ਵਡਹੰਸੁ, ਮਃ ੩)

Through Guru's Teaching, one comes to understand Almighty's Will, and by His Will, he is united in His Union.

**ਹੁਕਮਿ ਮਿਲਾਈ ਸਹਜਿ ਸਮਾਈ ; ਗੁਰ ਕਾ ਸਬਦੁ ਅਪਾਰਾ ॥** (੫੬੯-੨, ਵਡਹੰਸੁ, ਮਃ ੩)

By His Will, one merges and easily blends with Him. The Shabads of the Guru are incomparable.

**ਸਚੀ ਵਡਿਆਈ ਗੁਰ ਤੇ ਪਾਈ ; ਸਚੁ ਸਵਾਰਣਹਾਰਾ ॥** (੫੬੯-੩, ਵਡਹੰਸੁ, ਮਃ ੩)

Through the Guru, true greatness is obtained, and one is embellished with Truth.

**ਭਉ ਭੰਜਨੁ ਪਾਇਆ ਆਪੁ ਗਵਾਇਆ ; ਗੁਰਮੁਖਿ ਮੇਲਿ ਮਿਲਾਈ ॥** (੫੬੯-੩, ਵਡਹੰਸੁ, ਮਃ ੩)

He finds the Destroyer of fear, and eradicates his self-conceit; as Gurmukh, he is united in His Union.

**ਕਹੁ ਨਾਨਕ , ਨਾਮੁ ਨਿਰੰਜਨੁ ਅਗਮੁ ਅਗੋਚਰੁ ;**
**ਹੁਕਮੇ ਰਹਿਆ ਸਮਾਈ ॥੪॥੨॥** (੫੬੯-੪, ਵਡਹੰਸੁ, ਮਃ ੩)

Says Guru Nanak, the Name of the pure, inaccessible, unfathomable Commander is permeating and pervading everywhere. ||4||2||

**ਵਡਹੰਸੁ , ਮਹਲਾ ੩ ॥** (੫੬੯-੫)

Wadahans, Third Mahl:

**ਮਨ ਮੇਰਿਆ ; ਤੂ ਸਦਾ ਸਚੁ ਸਮਾਲਿ ਜੀਉ ॥** (੫੬੯-੫, ਵਡਹੰਸੁ, ਮਃ ੩)

O my mind, contemplate the True Almighty forever.

**ਆਪਣੈ ਘਰਿ ਤੂ ਸੁਖਿ ਵਸਹਿ ; ਪੋਹਿ ਨ ਸਕੈ ਜਮਕਾਲੁ ਜੀਉ ॥** (੫੬੯-੫, ਵਡਹੰਸੁ, ਮਃ ੩)

Dwell in peace in the home of your own self, and the Messenger of Death shall not touch you.

**ਕਾਲੁ ਜਾਲੁ ਜਮੁ ਜੋਹਿ ਨ ਸਾਕੈ ; ਸਾਚੈ ਸਬਦਿ ਲਿਵ ਲਾਏ ॥** (੫੬੯-੬, ਵਡਹੰਸੁ, ਮਃ ੩)

The noose of the Messenger of Death shall not touch you, when you embrace love for the True Shabad.

**ਸਦਾ ਸਚਿ ਰਤਾ ਮਨੁ ਨਿਰਮਲੁ ; ਆਵਣੁ ਜਾਣੁ ਰਹਾਏ ॥ (ਰੱਤਾ ਬੋਲੋ)** (੫੬੯-੬, ਵਡਹੰਸੁ, ਮਃ ੩)
Ever imbued with the True Almighty, the mind becomes Pure, and its coming and going is ended.

**ਦੂਜੈ ਭਾਇ ਭਰਮਿ ਵਿਗੁਤੀ ; ਮਨਮੁਖਿ ਮੋਹੀ ਜਮਕਾਲਿ ॥** (੫੬੯-੭, ਵਡਹੰਸੁ, ਮਃ ੩)
The love of duality and doubt have ruined the self-willed manmukh, who is lured away by the Messenger of Death.

**ਕਹੈ ਨਾਨਕੁ , ਸੁਣਿ ਮਨ ਮੇਰੇ ; ਤੂ ਸਦਾ ਸਚੁ ਸਮਾਲਿ ॥੧॥** (੫੬੯-੭, ਵਡਹੰਸੁ, ਮਃ ੩)
Says Guru Nanak, listen, O my mind: contemplate the True Almighty forever. ||1||

**ਮਨ ਮੇਰਿਆ , ਅੰਤਰਿ ਤੇਰੈ ਨਿਧਾਨੁ ਹੈ ; ਬਾਹਰਿ ਵਸਤੁ ਨ ਭਾਲਿ ॥** (੫੬੯-੮, ਵਡਹੰਸੁ, ਮਃ ੩)
O my mind, the treasure is within you; do not search for it on the outside.

**ਜੋ ਭਾਵੈ ਸੋ ਭੁੰਚਿ ਤੂ ; ਗੁਰਮੁਖਿ ਨਦਰਿ ਨਿਹਾਲਿ ॥** (੫੬੯-੯, ਵਡਹੰਸੁ, ਮਃ ੩)
Eat only that which is pleasing to Almighty, and as Gurmukh, receive the blessing of His Glance of Grace.

**ਗੁਰਮੁਖਿ ਨਦਰਿ ਨਿਹਾਲਿ ਮਨ ਮੇਰੇ ; ਅੰਤਰਿ ਹਰਿ ਨਾਮੁ ਸਖਾਈ ॥**(੫੬੯-੯, ਵਡਹੰਸੁ, ਮਃ ੩)
As Gurmukh, receive the blessing of His Glance of Grace, O my mind; Almighty's Name (Naam), your help and support, is within you.

**ਮਨਮੁਖ ਅੰਧੁਲੇ ਗਿਆਨ ਵਿਹੂਣੇ ; ਦੂਜੈ ਭਾਇ ਖੁਆਈ ॥** (੫੬੯-੧੦, ਵਡਹੰਸੁ, ਮਃ ੩)
The self-willed manmukhs are blind, and devoid of wisdom; they are ruined by the love of duality.

**ਬਿਨੁ ਨਾਵੈ ਕੋ ਛੂਟੈ ਨਾਹੀ ; ਸਭ ਬਾਧੀ ਜਮਕਾਲਿ ॥** (੫੬੯-੧੦, ਵਡਹੰਸੁ, ਮਃ ੩)
Without the Name, no one is emancipated. All are bound by the Messenger of Death.

**ਨਾਨਕ , ਅੰਤਰਿ ਤੇਰੈ ਨਿਧਾਨੁ ਹੈ ; ਤੂ ਬਾਹਰਿ ਵਸਤੁ ਨ ਭਾਲਿ ॥੨॥** (੫੬੯-੧੧, ਵਡਹੰਸੁ, ਮਃ ੩)
Guru Nanak says, the treasure is within you; do not search for it on the outside. ||2||

**ਮਨ ਮੇਰਿਆ , ਜਨਮੁ ਪਦਾਰਥੁ ਪਾਇਕੈ ; ਇਕਿ ਸਚਿ ਲਗੇ ਵਾਪਾਰਾ ॥** (੫੬੯-੧੧, ਵਡਹੰਸੁ, ਮਃ ੩)
O my mind, obtaining the blessing of this human birth, some are engaged in the trade of Truth.

**ਸਤਿਗੁਰੁ ਸੇਵਨਿ ਆਪਣਾ ; ਅੰਤਰਿ ਸਬਦੁ ਅਪਾਰਾ ॥** (੫੬੯-੧੨, ਵਡਹੰਸੁ, ਮਃ ੩)
They serve their True Guru, and the Infinite Shabad resounds within them.

**ਅੰਤਰਿ ਸਬਦੁ ਅਪਾਰਾ ਹਰਿ ਨਾਮੁ ਪਿਆਰਾ ; ਨਾਮੇ ਨਉ ਨਿਧਿ ਪਾਈ ॥**(੫੬੯-੧੨,ਵਡਹੰਸੁ, ਮਃ ੩)

Within them is the Infinite Shabad, and the Beloved Naam, Almighty's Name (Naam); through Almighty's Name (Naam), the nine treasures are obtained.

**ਮਨਮੁਖ ਮਾਇਆ ਮੋਹ ਵਿਆਪੇ ; ਦੂਖਿ ਸੰਤਾਪੇ ਦੂਜੈ ਪਤਿ ਗਵਾਈ ॥** (੫੬੯-੧੩, ਵਡਹੰਸੁ, ਮਃ ੩)

The self-willed manmukhs are engrossed in emotional attachment to Maya; they suffer in pain, and through duality, they lose their honor.

**ਹਉਮੈ ਮਾਰਿ ਸਚਿ ਸਬਦਿ ਸਮਾਣੇ ; ਸਚਿ ਰਤੇ ਅਧਿਕਾਈ ॥ (ਰੱਤੇ ਬੋਲੋ)** (੫੬੯-੧੩, ਵਡਹੰਸੁ, ਮਃ ੩)

But those who conquer their ego, and merge in the True Shabad, are totally imbued with Truth.

**ਨਾਨਕ , ਮਾਣਸ ਜਨਮੁ ਦੁਲੰਭੁ ਹੈ ; ਸਤਿਗੁਰਿ ਬੂਝ ਬੁਝਾਈ ॥੩॥** (੫੬੯-੧੪, ਵਡਹੰਸੁ, ਮਃ ੩)

Guru Nanak says, it is so difficult to obtain this human life; the True Guru imparts this understanding. ||3||

**ਮਨ ਮੇਰੇ , ਸਤਿਗੁਰੁ ਸੇਵਨਿ ਆਪਣਾ ; ਸੇ ਜਨ ਵਡਭਾਗੀ ਰਾਮ ॥** (੫੬੯-੧੫, ਵਡਹੰਸੁ, ਮਃ ੩)

O my mind, those who serve their True Guru are the most fortunate beings.

**ਜੋ ਮਨੁ ਮਾਰਹਿ ਆਪਣਾ ; ਸੇ ਪੁਰਖ ਬੈਰਾਗੀ ਰਾਮ ॥** (੫੬੯-੧੫, ਵਡਹੰਸੁ, ਮਃ ੩)

Those who conquer their minds are beings of renunciation and detachment.

**ਸੇ ਜਨ ਬੈਰਾਗੀ ਸਚਿ ਲਿਵ ਲਾਗੀ ; ਆਪਣਾ ਆਪੁ ਪਛਾਣਿਆ ॥** (੫੬੯-੧੬, ਵਡਹੰਸੁ, ਮਃ ੩)

They are beings of renunciation and detachment, who lovingly focus their consciousness on the True Almighty; they realize and understand their own selves.

**ਮਤਿ ਨਿਹਚਲ ਅਤਿ ਗੂੜੀ ਗੁਰਮੁਖਿ ; ਸਹਜੇ ਨਾਮੁ ਵਖਾਣਿਆ ॥** (੫੬੯-੧੬, ਵਡਹੰਸੁ, ਮਃ ੩)

Their intellect is steady, deep and profound; as Gurmukh, they naturally chant Almighty's Name (Naam).

**ਇਕ ਕਾਮਣਿ ਹਿਤਕਾਰੀ ਮਾਇਆ ਮੋਹਿ ਪਿਆਰੀ ;**
**ਮਨਮੁਖ ਸੋਇ ਰਹੇ ਅਭਾਗੇ ॥** (੫੬੯-੧੭, ਵਡਹੰਸੁ, ਮਃ ੩)

Some are lovers of beautiful young women; emotional attachment to Maya is very dear to them. The unfortunate self-willed manmukhs remain asleep.

**ਨਾਨਕ , ਸਹਜੇ ਸੇਵਹਿ ਗੁਰੁ ਅਪਣਾ ; ਸੇ ਪੂਰੇ ਵਡਭਾਗੇ ॥੪॥੩॥** (੫੬੯-੧੮, ਵਡਹੰਸੁ, ਮਃ ੩)

Guru Nanak says, those who intuitively serve their Guru, have perfect destiny. ||4||3||

**ਵਡਹੰਸੁ , ਮਹਲਾ ੩ ॥** (੫੬੯-੧੮)
Wadahans, Third Mahl:

**ਰਤਨ ਪਦਾਰਥ ਵਣਜੀਅਹਿ ; ਸਤਿਗੁਰਿ ਦੀਆ ਬੁਝਾਈ ਰਾਮ ॥** (੫੬੯-੧੮, ਵਡਹੰਸੁ, ਮਃ ੩)
Purchase the jewel, the invaluable treasure; the True Guru has given this understanding.

**ਲਾਹਾ ਲਾਭੁ ਹਰਿ ਭਗਤਿ ਹੈ ; ਗੁਣ ਮਹਿ ਗੁਣੀ ਸਮਾਈ ਰਾਮ ॥** (੫੬੯-੧੯, ਵਡਹੰਸੁ, ਮਃ ੩)
The profit of profits is the meditation of Almighty; one's virtues merge into the virtues of Almighty.

**ਗੁਣ ਮਹਿ ਗੁਣੀ ਸਮਾਏ ਜਿਸੁ ਆਪਿ ਬੁਝਾਏ ; ਲਾਹਾ ਭਗਤਿ ਸੈਸਾਰੇ ॥** (੫੭੦-੧, ਵਡਹੰਸੁ, ਮਃ ੩)
One's virtues merge into the virtues of Almighty; he comes to understand his own self. He earns the profit of meditation in this world.

**ਬਿਨੁ ਭਗਤੀ ਸੁਖੁ ਨ ਹੋਈ ਦੂਜੈ ਪਤਿ ਖੋਈ ; ਗੁਰਮਤਿ ਨਾਮੁ ਅਧਾਰੇ ॥** (੫੭੦-੧, ਵਡਹੰਸੁ, ਮਃ ੩)
Without devotion, there is no peace; through duality, one's honor is lost, but through Guru’s Teaching, he is blessed with the Support of Almighty’s Name (Naam).

**ਵਖਰੁ ਨਾਮੁ ਸਦਾ ਲਾਭੁ ਹੈ ; ਜਿਸ ਨੋ ਏਤੁ ਵਾਪਾਰਿ ਲਾਏ ॥** (੫੭੦-੨, ਵਡਹੰਸੁ, ਮਃ ੩)
He ever earns the profit of the merchandise of Almighty’s Name (Naam), whom Almighty employs in this Trade.

**ਰਤਨ ਪਦਾਰਥ ਵਣਜੀਅਹਿ ; ਜਾਂ ਸਤਿਗੁਰੁ ਦੇਇ ਬੁਝਾਏ ॥੧॥** (੫੭੦-੨, ਵਡਹੰਸੁ, ਮਃ ੩)
He purchases the jewel, the invaluable treasure, unto whom the True Guru has given this understanding. ||1||

**ਮਾਇਆ ਮੋਹੁ ਸਭੁ ਦੁਖੁ ਹੈ ; ਖੋਟਾ ਇਹੁ ਵਾਪਾਰਾ ਰਾਮ ॥** (੫੭੦-੩, ਵਡਹੰਸੁ, ਮਃ ੩)
The love of Maya is totally painful; this is a bad deal.

**ਕੂੜੁ ਬੋਲਿ ਬਿਖੁ ਖਾਵਣੀ ; ਬਹੁ ਵਧਹਿ ਵਿਕਾਰਾ ਰਾਮ ॥** (੫੭੦-੩, ਵਡਹੰਸੁ, ਮਃ ੩)
Speaking falsehood, one eats poison, and the evil within increases greatly.

**ਬਹੁ ਵਧਹਿ ਵਿਕਾਰਾ ਸਹਸਾ ਇਹੁ ਸੰਸਾਰਾ ; ਬਿਨੁ ਨਾਵੈ ਪਤਿ ਖੋਈ ॥** (੫੭੦-੪, ਵਡਹੰਸੁ, ਮਃ ੩)
The evil within increases greatly, in this world of doubt; without the Name, one's honor is lost.

**ਪੜਿ ਪੜਿ ਪੰਡਿਤ ਵਾਦੁ ਵਖਾਣਹਿ ; ਬਿਨੁ ਬੂਝੇ ਸੁਖੁ ਨ ਹੋਈ ॥** (੫੭੦-੪, ਵਡਹੰਸੁ, ਮਃ ੩)

Reading and studying, the religious scholars argue and debate; but without understanding, there is no peace.

**ਆਵਣ ਜਾਣਾ ਕਦੇ ਨ ਚੂਕੈ ; ਮਾਇਆ ਮੋਹ ਪਿਆਰਾ ॥** (੫੭੦-੫, ਵਡਹੰਸੁ, ਮਃ ੩)

Their comings and goings never end; emotional attachment to Maya is dear to them.

**ਮਾਇਆ ਮੋਹੁ ਸਭੁ ਦੁਖੁ ਹੈ ; ਖੋਟਾ ਇਹੁ ਵਾਪਾਰਾ ॥੨॥** (੫੭੦-੬, ਵਡਹੰਸੁ, ਮਃ ੩)

The love of Maya is totally painful; this is a bad deal. ||2||

**ਖੋਟੇ ਖਰੇ ਸਭਿ ਪਰਖੀਅਨਿ ; ਤਿਤੁ ਸਚੇ ਕੈ ਦਰਬਾਰਾ ਰਾਮ ॥** (੫੭੦-੬, ਵਡਹੰਸੁ, ਮਃ ੩)

The counterfeit and the genuine are all assayed in the Court of the True Almighty.

**ਖੋਟੇ ਦਰਗਹ ਸੁਟੀਅਨਿ ; ਊਭੇ ਕਰਨਿ ਪੁਕਾਰਾ ਰਾਮ ॥** (੫੭੦-੭, ਵਡਹੰਸੁ, ਮਃ ੩)

The counterfeit are cast out of the Court, and they stand there, crying out in misery.

**ਊਭੇ ਕਰਨਿ ਪੁਕਾਰਾ ਮੁਗਧ ਗਵਾਰਾ ; ਮਨਮੁਖਿ ਜਨਮੁ ਗਵਾਇਆ ॥** (੫੭੦-੭, ਵਡਹੰਸੁ, ਮਃ ੩)

They stand there, crying out in misery; the foolish, idiotic, self-willed manmukhs have wasted their lives.

**ਬਿਖਿਆ ਮਾਇਆ ਜਿਨਿ ਜਗਤੁ ਭੁਲਾਇਆ ; ਸਾਚਾ ਨਾਮੁ ਨ ਭਾਇਆ ॥** (੫੭੦-੮, ਵਡਹੰਸੁ, ਮਃ ੩)

Maya is the poison which has deluded the world; it does not love Almighty’s Name (Naam).

**ਮਨਮੁਖ , ਸੰਤਾ ਨਾਲਿ ਵੈਰੁ ਕਰਿ ; ਦੁਖੁ ਖਟੇ ਸੰਸਾਰਾ ॥** (੫੭੦-੮, ਵਡਹੰਸੁ, ਮਃ ੩)

The self-willed manmukhs are resentful toward the Saints; they harvest only pain in this world.

**ਖੋਟੇ ਖਰੇ ਪਰਖੀਅਨਿ ; ਤਿਤੁ ਸਚੈ ਦਰਵਾਰਾ ਰਾਮ ॥੩॥** (੫੭੦-੯, ਵਡਹੰਸੁ, ਮਃ ੩)

The counterfeit and the genuine are assayed in that True Court of Almighty. ||3||

**ਆਪਿ ਕਰੇ ਕਿਸੁ ਆਖੀਐ ; ਹੋਰੁ ਕਰਣਾ ਕਿਛੂ ਨ ਜਾਈ ਰਾਮ ॥** (੫੭੦-੯, ਵਡਹੰਸੁ, ਮਃ ੩)

He Himself acts; who else should I ask? No one else can do anything.

**ਜਿਤੁ ਭਾਵੈ ਤਿਤੁ ਲਾਇਸੀ ; ਜਿਉ ਤਿਸ ਦੀ ਵਡਿਆਈ ਰਾਮ ॥** (੫੭੦-੧੦, ਵਡਹੰਸੁ, ਮਃ ੩)

As He pleases, He engages us; such is His glorious greatness.

ਜਿਉ ਤਿਸ ਦੀ ਵਡਿਆਈ , ਆਪਿ ਕਰਾਈ ;
ਵਰੀਆਮੁ ਨ ਫੁਸੀ ਕੋਈ ॥ (੫੭੦-੧੦, ਵਡਹੰਸੁ, ਮਃ ੩)

Such is His glorious greatness, He Himself causes all to act; no one is a warrior or a coward.

ਜਗਜੀਵਨੁ ਦਾਤਾ ਕਰਮਿ ਬਿਧਾਤਾ ; ਆਪੇ ਬਖਸੇ ਸੋਈ ॥ (੫੭੦-੧੧, ਵਡਹੰਸੁ, ਮਃ ੩)

The Life of the World, the Great Giver, the Architect of karma; He Himself grants forgiveness.

ਗੁਰਪਰਸਾਦੀ , ਆਪੁ ਗਵਾਈਐ ; ਨਾਨਕ , ਨਾਮਿ ਪਤਿ ਪਾਈ ॥ (੫੭੦-੧੨, ਵਡਹੰਸੁ, ਮਃ ੩)

By Guru's Grace, self-conceit is eradicated, Guru Nanak says, and through Almighty's Name (Naam), honor is obtained.

ਆਪਿ ਕਰੇ ਕਿਸੁ ਆਖੀਐ ; ਹੋਰੁ ਕਰਣਾ ਕਿਛੂ ਨ ਜਾਈ ॥੪॥੪॥ (੫੭੦-੧੨, ਵਡਹੰਸੁ, ਮਃ ੩)

He Himself acts; who else should I ask? No one else can do anything. ||4||4||

ਵਡਹੰਸੁ , ਮਹਲਾ ੩ ॥ (੫੭੦-੧੩)

Wadahans, Third Mahl:

ਸਚਾ ਸਉਦਾ ਹਰਿ ਨਾਮੁ ਹੈ ; ਸਚਾ ਵਾਪਾਰਾ ਰਾਮ ॥ (੫੭੦-੧੩, ਵਡਹੰਸੁ, ਮਃ ੩)

The True merchandise is Almighty's Name. This is the true trade.

ਗੁਰਮਤੀ ਹਰਿ ਨਾਮੁ ਵਣਜੀਐ ; ਅਤਿ ਮੋਲੁ ਅਫਾਰਾ ਰਾਮ ॥ (੫੭੦-੧੩, ਵਡਹੰਸੁ, ਮਃ ੩)

Through Guru's Teaching, we trade in Almighty's Name; its value is very great.

ਅਤਿ ਮੋਲੁ ਅਫਾਰਾ ਸਚ ਵਾਪਾਰਾ ; ਸਚਿ ਵਾਪਾਰਿ ਲਗੇ ਵਡਭਾਗੀ ॥ (੫੭੦-੧੪, ਵਡਹੰਸੁ, ਮਃ ੩)

The value of this true trade is very great; those who are engaged in the true trade are very fortunate.

ਅੰਤਰਿ ਬਾਹਰਿ ਭਗਤੀ ਰਾਤੇ ; ਸਚਿ ਨਾਮਿ ਲਿਵ ਲਾਗੀ ॥ (ਰਾੱਤੇ ਬੋਲੋ)(੫੭੦-੧੪, ਵਡਹੰਸੁ, ਮਃ ੩)

Inwardly and outwardly, they are imbued with devotion, and they enshrine love for the True Name.

ਨਦਰਿ ਕਰੇ ਸੋਈ ਸਚੁ ਪਾਏ ; ਗੁਰ ਕੈ ਸਬਦਿ ਵੀਚਾਰਾ ॥ (੫੭੦-੧੫, ਵਡਹੰਸੁ, ਮਃ ੩)

One who is blessed with Almighty's Favor, obtains Truth, and contemplate on Guru's Shabad.

ਨਾਨਕ , ਨਾਮਿ ਰਤੇ ਤਿਨ ਹੀ ਸੁਖੁ ਪਾਇਆ ; (ਰੱਤੇ ਬੋਲੋ)
ਸਾਚੈ ਕੇ ਵਾਪਾਰਾ ॥੧॥ (੫੭੦-੧੫, ਵਡਹੰਸੁ, ਮਃ ੩)

Guru Nanak says, those who are imbued with the Name find peace; they deal only in the True Name. ||1||

ਹੰਉਮੈ ਮਾਇਆ ਮੈਲੁ ਹੈ ; ਮਾਇਆ ਮੈਲੁ ਭਰੀਜੈ ਰਾਮ ॥ (੫੭੦-੧੬, ਵਡਹੰਸੁ, ਮਃ ੩)

Egotistical involvement in Maya is filth; Maya is overflowing with filth.

ਗੁਰਮਤੀ ਮਨੁ ਨਿਰਮਲਾ ; ਰਸਨਾ ਹਰਿ ਰਸੁ ਪੀਜੈ ਰਾਮ ॥ (੫੭੦-੧੭, ਵਡਹੰਸੁ, ਮਃ ੩)

Through Guru's Teaching, the mind is made pure and the tongue tastes the subtle essence of Almighty.

ਰਸਨਾ ਹਰਿ ਰਸੁ ਪੀਜੈ ਅੰਤਰੁ ਭੀਜੈ ; ਸਾਚ ਸਬਦਿ ਬੀਚਾਰੀ ॥ (੫੭੦-੧੭, ਵਡਹੰਸੁ, ਮਃ ੩)

The tongue tastes the subtle essence of Almighty, and deep within, the heart is drenched with His Love, contemplating the True Shabad.

ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ; ਸਬਦੇ , ਕਾਢਿ ਪੀਐ ਪਨਿਹਾਰੀ ॥ (੫੭੦-੧੮, ਵਡਹੰਸੁ, ਮਃ ੩)

Deep within, the well of the heart is overflowing with Almighty's Ambrosial Nectar; the water-carrier draws and drinks in the water of the Shabad.

ਜਿਸੁ ਨਦਰਿ ਕਰੇ ਸੋਈ ਸਚਿ ਲਾਗੈ ; ਰਸਨਾ ਰਾਮੁ ਰਵੀਜੈ ॥ (੫੭੦-੧੮, ਵਡਹੰਸੁ, ਮਃ ੩)

One who is blessed with Almighty's favor is attuned to the Truth; with his tongue, he chants Almighty's Name.

ਨਾਨਕ , ਨਾਮਿ ਰਤੇ ਸੇ ਨਿਰਮਲ ; (ਰੱਤੇ ਬੋਲੋ)
ਹੋਰ ਹਉਮੈ ਮੈਲੁ ਭਰੀਜੈ ॥੨॥ (੫੭੦-੧੯, ਵਡਹੰਸੁ, ਮਃ ੩)

Guru Nanak says, those who are attuned to Almighty's Name (Naam), are Pure. The others are full of the filth of egotism. ||2||

ਪੰਡਿਤ ਜੋਤਕੀ ਸਭਿ ਪੜਿ ਪੜਿ ਕੂਕਦੇ ;
ਕਿਸੁ ਪਹਿ ਕਰਹਿ ਪੁਕਾਰਾ ਰਾਮ ॥ (੫੭੦-੧੯, ਵਡਹੰਸੁ, ਮਃ ੩)

All the religious scholars and astrologers read and study, and argue and shout. Who are they trying to teach?

**ਮਾਇਆ ਮੋਹੁ ਅੰਤਰਿ ਮਲੁ ਲਾਗੈ ; ਮਾਇਆ ਕੇ ਵਾਪਾਰਾ ਰਾਮ ॥** (੫੭੧-੧, ਵਡਹੰਸੁ, ਮਃ ੩)

The filth of attachment to Maya clings to their hearts; they deal in Maya alone.

**ਮਾਇਆ ਕੇ ਵਾਪਾਰਾ ਜਗਤਿ ਪਿਆਰਾ ; ਆਵਣਿ ਜਾਣਿ ਦੁਖੁ ਪਾਈ ॥** (੫੭੧-੨, ਵਡਹੰਸੁ, ਮਃ ੩)

They love to deal in Maya in this world; coming and going, they suffer in pain.

**ਬਿਖੁ ਕਾ ਕੀੜਾ ਬਿਖੁ ਸਿਉ ਲਾਗਾ ; ਬਿਸ੍ਟਾ ਮਾਹਿ ਸਮਾਈ ॥ (ਬਿਸਟਾ ਬੋਲੋ)** (੫੭੧-੨, ਵਡਹੰਸੁ, ਮਃ ੩)

The worm of poison is addicted to poison; it is immersed in manure.

**ਜੋ ਧੁਰਿ ਲਿਖਿਆ ਸੋਇ ਕਮਾਵੈ ; ਕੋਇ ਨ ਮੇਟਣਹਾਰਾ ॥ (ਮੇਟਣ-ਹਾਰਾ ਬੋਲੋ)** (੫੭੧-੩, ਵਡਹੰਸੁ, ਮਃ ੩)

He does what is pre-ordained for him; no one can erase his destiny.

**ਨਾਨਕ , ਨਾਮਿ ਰਤੇ , ਤਿਨ ਸਦਾ ਸੁਖੁ ਪਾਇਆ ; (ਰੱਤੇ ਬੋਲੋ)**
**ਹੋਰਿ ਮੂਰਖ ਕੂਕਿ ਮੁਏ ਗਾਵਾਰਾ ॥੩॥** (੫੭੧-੩, ਵਡਹੰਸੁ, ਮਃ ੩)

Guru Nanak says, imbued with Almighty's Name (Naam), lasting peace is found; the ignorant fools die screaming. ||3||

**ਮਾਇਆ ਮੋਹਿ ਮਨੁ ਰੰਗਿਆ ; ਮੋਹਿ ਸੁਧਿ ਨ ਕਾਈ ਰਾਮ ॥** (੫੭੧-੪, ਵਡਹੰਸੁ, ਮਃ ੩)

Their minds are colored by emotional attachment to Maya; because of this worldly attachment, they do not understand.

**ਗੁਰਮੁਖਿ ਇਹੁ ਮਨੁ ਰੰਗੀਐ ; ਦੂਜਾ ਰੰਗੁ ਜਾਈ ਰਾਮ ॥** (੫੭੧-੫, ਵਡਹੰਸੁ, ਮਃ ੩)

The soul of the Gurmukh is imbued with Almighty's Love; the love of duality departs.

**ਦੂਜਾ ਰੰਗੁ ਜਾਈ ਸਾਚਿ ਸਮਾਈ ; ਸਚਿ ਭਰੇ ਭੰਡਾਰਾ ॥** (੫੭੧-੫, ਵਡਹੰਸੁ, ਮਃ ੩)

The love of duality departs, and the soul merges in Truth; the warehouse is overflowing with Truth.

**ਗੁਰਮੁਖਿ ਹੋਵੈ ਸੋਈ ਬੂਝੈ ; ਸਚਿ ਸਵਾਰਣਹਾਰਾ ॥ (ਸਵਾਰਣ-ਹਾਰਾ ਬੋਲੋ)** (੫੭੧-੬, ਵਡਹੰਸੁ, ਮਃ ੩)

One who becomes Gurmukh, comes to understand; Almighty embellishes him with Truth.

**ਆਪੇ ਮੇਲੇ ਸੋ ਹਰਿ ਮਿਲੈ ; ਹੋਰੁ ਕਹਣਾ ਕਿਛੂ ਨ ਜਾਏ ॥** (੫੭੧-੬, ਵਡਹੰਸੁ, ਮਃ ੩)

He alone merges with Almighty, whom Almighty causes to merge; nothing else can be said or done.

**ਨਾਨਕ , ਵਿਣੁ ਨਾਵੈ ਭਰਮਿ ਭੁਲਾਇਆ ;**
**ਇਕਿ ਨਾਮਿ ਰਤੇ ਰੰਗੁ ਲਾਏ ॥੪॥੫॥ (ਰੱਤੇ ਬੋਲੋ)** (੫੭੧-੬, ਵਡਹੰਸੁ, ਮਃ ੩)

Guru Nanak says, without the Name, one is deluded by doubt; but some, imbued with the Name, enshrine love for Almighty. ||4||5||

**ਵਡਹੰਸੁ , ਮਹਲਾ ੩ ॥** (੫੭੧-੭)

Wadahans, Third Mahl:

**ਏ ਮਨ ਮੇਰਿਆ , ਆਵਾ ਗਉਣੁ ਸੰਸਾਰੁ ਹੈ ; ਅੰਤਿ ਸਚਿ ਨਿਬੇੜਾ ਰਾਮ ॥**(੫੭੧-੭, ਵਡਹੰਸੁ, ਮਃ ੩)

O my mind, the world comes and goes in birth and death; only the True Name shall emancipate you in the end.

**ਆਪੇ ਸਚਾ ਬਖਸਿ ਲਏ ; ਫਿਰਿ ਹੋਇ ਨ ਫੇਰਾ ਰਾਮ ॥** (੫੭੧-੮, ਵਡਹੰਸੁ, ਮਃ ੩)

When the True Almighty Himself grants forgiveness, then one does not have to enter the cycle of reincarnation again.

**ਫਿਰਿ ਹੋਇ ਨ ਫੇਰਾ ਅੰਤਿ ਸਚਿ ਨਿਬੇੜਾ ; ਗੁਰਮੁਖਿ ਮਿਲੈ ਵਡਿਆਈ ॥**(੫੭੧-੮, ਵਡਹੰਸੁ, ਮਃ ੩)

He does not have to enter the cycle of reincarnation again, and he is emancipated in the end; as Gurmukh, he obtains glorious greatness.

**ਸਾਚੈ ਰੰਗਿ ਰਾਤੇ ਸਹਜੇ ਮਾਤੇ ; ਸਹਜੇ ਰਹੇ ਸਮਾਈ ॥ (ਰੱਤੇ, ਮੱਤੇ ਬੋਲੋ)** (੫੭੧-੯, ਵਡਹੰਸੁ, ਮਃ ੩)

Imbued with love for the True Almighty, he is intoxicated with celestial bliss, and he remains absorbed in the Celestial Almighty.

**ਸਚਾ ਮਨਿ ਭਾਇਆ ਸਚੁ ਵਸਾਇਆ ;**
**ਸਬਦਿ ਰਤੇ ਅੰਤਿ ਨਿਬੇਰਾ ॥ (ਰੱਤੇ ਬੋਲੋ)** (੫੭੧-੧੦, ਵਡਹੰਸੁ, ਮਃ ੩)

The True Almighty is pleasing to his mind; he enshrines the True Almighty in his mind; attuned to Guru's Shabad (Gurbani), he is emancipated in the end.

**ਨਾਨਕ , ਨਾਮਿ ਰਤੇ ਸੇ ਸਚਿ ਸਮਾਣੇ ; (ਰੱਤੇ ਬੋਲੋ)**
**ਬਹੁਰਿ ਨ ਭਵਜਲਿ ਫੇਰਾ ॥੧॥** (੫੭੧-੧੦, ਵਡਹੰਸੁ, ਮਃ ੩)

Guru Nanak says, those who are imbued with Almighty's Name (Naam), merge in the True Almighty; they are not cast into the terrifying worldly ocean again. ||1||

**ਮਾਇਆ ਮੋਹੁ ਸਭੁ ਬਰਲੁ ਹੈ ; ਦੂਜੈ ਭਾਇ ਖੁਆਈ ਰਾਮ ॥** (੫੭੧-੧੧, ਵਡਹੰਸੁ, ਮਃ ੩)
Emotional attachment to Maya is total madness; through the love of duality, one is ruined.

**ਮਾਤਾ ਪਿਤਾ ਸਭੁ ਹੇਤੁ ਹੈ ; ਹੇਤੇ ਪਲਚਾਈ ਰਾਮ ॥** (੫੭੧-੧੧, ਵਡਹੰਸੁ, ਮਃ ੩)
Mother and father and all others are subject to this love; in this love, they are entangled.

**ਹੇਤੇ ਪਲਚਾਈ ਪੁਰਬਿ ਕਮਾਈ ; ਮੇਟਿ ਨ ਸਕੈ ਕੋਈ ॥** (੫੭੧-੧੨, ਵਡਹੰਸੁ, ਮਃ ੩)
They are entangled in this love, on account of their past actions, which no one can erase.

**ਜਿਨਿ ਸ੍ਰਿਸਟਿ ਸਾਜੀ ਸੋ ਕਰਿ ਵੇਖੈ ; ਤਿਸੁ ਜੇਵਡੁ ਅਵਰੁ ਨ ਕੋਈ ॥** (੫੭੧-੧੨, ਵਡਹੰਸੁ, ਮਃ ੩)
The One who created the Universe, beholds it; no other is as great as He.

**ਮਨਮੁਖਿ ਅੰਧਾ ਤਪਿ ਤਪਿ ਖਪੈ ; ਬਿਨੁ ਸਬਦੈ ਸਾਂਤਿ ਨ ਆਈ ॥** (੫੭੧-੧੩, ਵਡਹੰਸੁ, ਮਃ ੩)
The blind, self-willed manmukh is consumed by his burning rage; without Guru's Shabad (Gurbani), peace is not obtained.

**ਨਾਨਕ , ਬਿਨੁ ਨਾਵੈ ਸਭੁ ਕੋਈ ਭੁਲਾ ; ਮਾਇਆ ਮੋਹਿ ਖੁਆਈ ॥੨॥**(੫੭੧-੧੪, ਵਡਹੰਸੁ, ਮਃ ੩)
Guru Nanak says, without the Name, everyone is deluded, ruined by emotional attachment to Maya. ||2||

**ਏਹੁ ਜਗੁ ਜਲਤਾ ਦੇਖਿ ਕੈ ;**
**ਭਜਿ ਪਏ ਹਰਿ ਸਰਣਾਈ ਰਾਮ ॥ (ਭੱਜਿ ਬੋਲੋ)** (੫੭੧-੧੪, ਵਡਹੰਸੁ, ਮਃ ੩)
Seeing that this world on fire, I have hurried to the Sanctuary of Almighty.

**ਅਰਦਾਸਿ ਕਰੀ ਗੁਰ ਪੂਰੇ ਆਗੈ ; ਰਖਿ ਲੇਵਹੁ , ਦੇਹੁ ਵਡਾਈ ਰਾਮ ॥**(੫੭੧-੧੫, ਵਡਹੰਸੁ, ਮਃ ੩)
I offer my prayer to the Perfect Guru: please save me, and bless me with Your glorious greatness.

**ਰਖਿ ਲੇਵਹੁ ਸਰਣਾਈ ਹਰਿ ਨਾਮੁ ਵਡਾਈ ; ਤੁਧੁ ਜੇਵਡੁ ਅਵਰੁ ਨ ਦਾਤਾ ॥**(੫੭੧-੧੫,ਵਡਹੰਸੁ, ਮਃ ੩)
Preserve me in Your Sanctuary, and bless me with the glorious greatness of Almighty's Name (Naam); there is no other Giver as great as You.

**ਸੇਵਾ ਲਾਗੇ ਸੇ ਵਡਭਾਗੇ ; ਜੁਗਿ ਜੁਗਿ ਏਕੋ ਜਾਤਾ ॥** (੫੭੧-੧੬, ਵਡਹੰਸੁ, ਮਃ ੩)
Those who are engaged in serving You are very fortunate; throughout the ages, they know the One Almighty.

**ਜਤੁ ਸਤੁ ਸੰਜਮੁ ਕਰਮ ਕਮਾਵੈ ; ਬਿਨੁ ਗੁਰ ਗਤਿ ਨਹੀ ਪਾਈ ॥** (੫੭੧-੧੬, ਵਡਹੰਸੁ, ਮਃ ੩)

You may practice celibacy, truth, austere self-discipline and rituals, but without the Guru, you shall not be emancipated.

**ਨਾਨਕ , ਤਿਸ ਨੋ ਸਬਦੁ ਬੁਝਾਏ ; ਜੋ ਜਾਇ ਪਵੈ ਹਰਿ ਸਰਣਾਈ ॥੩॥** (੫੭੧-੧੭, ਵਡਹੰਸੁ, ਮਃ ੩)

Guru Nanak says, he alone understands Guru's Shabad (Gurbani), who goes and seeks Almighty's Sanctuary. ||3||

**ਜੋ ਹਰਿ ਮਤਿ ਦੇਇ ਸਾ ਊਪਜੈ ; ਹੋਰ ਮਤਿ ਨ ਕਾਈ ਰਾਮ ॥** (੫੭੧-੧੮, ਵਡਹੰਸੁ, ਮਃ ੩)

That understanding, imparted by Almighty, wells up; there is no other understanding.

**ਅੰਤਰਿ ਬਾਹਰਿ ਏਕੁ ਤੂ ; ਆਪੇ ਦੇਹਿ ਬੁਝਾਈ ਰਾਮ ॥** (੫੭੧-੧੮, ਵਡਹੰਸੁ, ਮਃ ੩)

Deep within, and beyond as well, You alone are, Dear Almighty; You Yourself impart this understanding.

**ਆਪੇ ਦੇਹਿ ਬੁਝਾਈ ਅਵਰ ਨ ਭਾਈ ; ਗੁਰਮੁਖਿ ਹਰਿ ਰਸੁ ਚਾਖਿਆ ॥** (੫੭੧-੧੯, ਵਡਹੰਸੁ, ਮਃ ੩)

One whom He Himself blesses with this understanding, does not love any other. As Gurmukh, he tastes the subtle essence of Almighty.

**ਦਰਿ ਸਾਚੈ ਸਦਾ ਹੈ ਸਾਚਾ ; ਸਾਚੈ ਸਬਦਿ ਸੁਭਾਖਿਆ ॥ (ਸੁ–ਭਾਖਿਆ ਬੋਲੋ)** (੫੭੧-੧੯, ਵਡਹੰਸੁ, ਮਃ ੩)

In the True Court, he is forever True; with love, he chants the True Shabad.

**ਘਰ ਮਹਿ ਨਿਜ ਘਰੁ ਪਾਇਆ ; ਸਤਿਗੁਰੁ ਦੇਇ ਵਡਾਈ ॥** (੫੭੨-੧, ਵਡਹੰਸੁ, ਮਃ ੩)

Within his home, he finds the home of his own being; the True Guru blesses him with glorious greatness.

**ਨਾਨਕ ਜੋ ਨਾਮਿ ਰਤੇ ਸੇਈ ਮਹਲੁ ਪਾਇਨਿ ; (ਰੱਤੇ ਬੋਲੋ)**
**ਮਤਿ ਪਰਵਾਣੁ ਸਚੁ ਸਾਈ ॥੪॥੬॥ ('ਸਾਂਈ' ਨਹੀਂ ਬੋਲਣਾ)** (੫੭੨-੧, ਵਡਹੰਸੁ, ਮਃ ੩)

Guru Nanak says, those who are attuned to Almighty's Name (Naam) find the Mansion of Almighty's Presence; their understanding is true, and approved. ||4||6||

**ਵਡਹੰਸੁ , ਮਹਲਾ ੪ ; ਛੰਤ** (੫੭੨-੩)

Wadahans, Fourth Mahl, Chhant:

ੴ ; ਸਤਿਗੁਰ ਪ੍ਰਸਾਦਿ ॥ (੫੭੨-੩)

There is only one Almighty without duality (Eak), life of the entire creation (Ong), creator (kaar), true form in all ages and time dimensions (Sat), destroyer of the darkness of ignorance (Gu) and illuminator of knowledge (Ru), Grace (Persad); i.e. Almighty who is the life form of all is obtainable only with the Guru's grace.

ਮੇਰੈ ਮਨਿ ਮੇਰੈ ਮਨਿ ; ਸਤਿਗੁਰਿ ਪ੍ਰੀਤਿ ਲਗਾਈ ਰਾਮ ॥ (੫੭੨-੪, ਵਡਹੰਸੁ, ਮਃ ੪)

My mind, my mind - the True Guru has blessed it with Almighty's Love.

ਹਰਿ ਹਰਿ ਹਰਿ ਹਰਿ ਨਾਮੁ ; ਮੇਰੈ ਮੰਨਿ ਵਸਾਈ ਰਾਮ ॥ (੫੭੨-੪, ਵਡਹੰਸੁ, ਮਃ ੪)

He has enshrined Almighty's Name (Naam), within my mind.

ਹਰਿ ਹਰਿ ਨਾਮੁ ਮੇਰੈ ਮੰਨਿ ਵਸਾਈ ;
ਸਭਿ ਦੂਖ ਵਿਸਾਰਣਹਾਰਾ ॥ (ਵਿਸਾਰਣ-ਹਾਰਾ ਬੋਲੋ) (੫੭੨-੫, ਵਡਹੰਸੁ, ਮਃ ੪)

Almighty's Name (Naam) dwells within my mind; He is the Destroyer of all pain.

ਵਡਭਾਗੀ ਗੁਰ ਦਰਸਨੁ ਪਾਇਆ ; ਧਨੁ ਧਨੁ ਸਤਿਗੁਰੂ ਹਮਾਰਾ ॥ (੫੭੨-੫, ਵਡਹੰਸੁ, ਮਃ ੪)

By great good fortune, I have obtained the the Guru's Sight (Darshan); blessed, blessed is my True Guru.

ਊਠਤ ਬੈਠਤ ਸਤਿਗੁਰੁ ਸੇਵਹ ; ਜਿਤੁ ਸੇਵਿਐ ਸਾਂਤਿ ਪਾਈ ॥ (੫੭੨-੬, ਵਡਹੰਸੁ, ਮਃ ੪)

While standing up and sitting down, I serve the True Guru; serving Him, I have found peace.

ਮੇਰੈ ਮਨਿ ਮੇਰੈ ਮਨਿ ; ਸਤਿਗੁਰ ਪ੍ਰੀਤਿ ਲਗਾਈ ॥੧॥ (੫੭੨-੬, ਵਡਹੰਸੁ, ਮਃ ੪)

My mind, my mind; the True Guru has blessed it with Almighty's Love. ||1||

ਹਉ ਜੀਵਾ , ਹਉ ਜੀਵਾ ; ਸਤਿਗੁਰ ਦੇਖਿ ਸਰਸੇ ਰਾਮ ॥ (੫੭੨-੭, ਵਡਹੰਸੁ, ਮਃ ੪)

I live, I live, and I blossom forth, beholding the True Guru.

ਹਰਿ ਨਾਮੋ ਹਰਿ ਨਾਮੁ ਦ੍ਰਿੜਾਏ ;
ਜਪਿ ਹਰਿ ਹਰਿ ਨਾਮੁ ਵਿਗਸੇ ਰਾਮ ॥ ('ਵਿਗੱਸੇ' ਨਹੀਂ ਬੋਲਣਾ) (੫੭੨-੭, ਵਡਹੰਸੁ, ਮਃ ੪)

Almighty's Name (Naam), Almighty's Name (Naam), He has implanted within me; chanting Almighty's Name (Naam), I blossom forth.

**ਜਪਿ ਹਰਿ ਹਰਿ ਨਾਮੁ ਕਮਲ ਪਰਗਾਸੇ ; ਹਰਿ ਨਾਮੁ ਨਵੰ ਨਿਧਿ ਪਾਈ ॥** (੫੭੨-੮, ਵਡਹੰਸੁ, ਮਃ ੪)

Chanting Almighty's Name (Naam), my Antahkaran form of lotus blossoms forth, and through Almighty's Name (Naam), I have obtained the nine treasures.

**ਹਉਮੈ ਰੋਗੁ ਗਇਆ ਦੁਖੁ ਲਾਥਾ ; ਹਰਿ ਸਹਜਿ ਸਮਾਧਿ ਲਗਾਈ ॥** (੫੭੨-੮, ਵਡਹੰਸੁ, ਮਃ ੪)

The disease of egotism has been eradicated, suffering has been eliminated, and I have entered Almighty's state of celestial Samaadhi.

**ਹਰਿ ਨਾਮੁ ਵਡਾਈ ਸਤਿਗੁਰ ਤੇ ਪਾਈ ;**
**ਸੁਖੁ ਸਤਿਗੁਰ ਦੇਵ ਮਨੁ ਪਰਸੇ ॥** (੫੭੨-੯, ਵਡਹੰਸੁ, ਮਃ ੪)

I have obtained the glorious greatness of Almighty's Name from the True Guru; beholding the Divine True Guru, my mind is at peace.

**ਹਉ ਜੀਵਾ , ਹਉ ਜੀਵਾ ; ਸਤਿਗੁਰ ਦੇਖਿ ਸਰਸੇ ॥੨॥** (੫੭੨-੧੦, ਵਡਹੰਸੁ, ਮਃ ੪)

I live, I live, and I blossom forth, beholding the True Guru. ||2||

**ਕੋਈ ਆਣਿ , ਕੋਈ ਆਣਿ ਮਿਲਾਵੈ ; ਮੇਰਾ ਸਤਿਗੁਰੁ ਪੂਰਾ ਰਾਮ ॥** (੫੭੨-੧੦, ਵਡਹੰਸੁ, ਮਃ ੪)

If only someone would come, if only someone would come, and lead me to meet my Perfect True Guru.

**ਹਉ ਮਨੁ ਤਨੁ , ਹਉ ਮਨੁ ਤਨੁ ਦੇਵਾ ; ਤਿਸੁ ਕਾਟਿ ਸਰੀਰਾ ਰਾਮ ॥** (੫੭੨-੧੧, ਵਡਹੰਸੁ, ਮਃ ੪)

My mind and body, my mind and body - I cut my body into pieces, and I dedicate these to Him.

**ਹਉ ਮਨੁ ਤਨੁ ਕਾਟਿ ਕਾਟਿ ਤਿਸੁ ਦੇਈ ; ਜੋ ਸਤਿਗੁਰ ਬਚਨ ਸੁਣਾਏ ॥** (੫੭੨-੧੧, ਵਡਹੰਸੁ, ਮਃ ੪)

Cutting my mind and body apart, cutting them into pieces, I offer these to the one, who recites to me the Words of the True Guru.

**ਮੇਰੈ ਮਨਿ ਬੈਰਾਗੁ ਭਇਆ , ਬੈਰਾਗੀ ;**
**ਮਿਲਿ ਗੁਰ ਦਰਸਨਿ , ਸੁਖੁ ਪਾਏ ॥** (੫੭੨-੧੨, ਵਡਹੰਸੁ, ਮਃ ੪)

My unattached mind has renounced the world; obtaining the Guru's Sight (Darshan), it has found peace.

**ਹਰਿ ਹਰਿ ਕ੍ਰਿਪਾ ਕਰਹੁ ਸੁਖਦਾਤੇ ; ਦੇਹੁ ਸਤਿਗੁਰ ਚਰਨ ਹਮ ਧੂਰਾ ॥**(੫੭੨-੧੩, ਵਡਹੰਸੁ, ਮਃ ੪)

Dear Almighty, Giver of Peace, please, grant Your Grace, and bless me with the dust of the feet of the True Guru.

**ਕੋਈ ਆਣਿ , ਕੋਈ ਆਣਿ ਮਿਲਾਵੈ ; ਮੇਰਾ ਸਤਿਗੁਰੁ ਪੂਰਾ ॥੩॥** (੫੭੨-੧੩, ਵਡਹੰਸੁ, ਮਃ ੪)

If only someone would come, if only someone would come, and lead me to meet my Perfect True Guru. ||3||

**ਗੁਰ ਜੇਵਡੁ , ਗੁਰ ਜੇਵਡੁ ਦਾਤਾ ; ਮੈ ਅਵਰੁ ਨ ਕੋਈ ਰਾਮ ॥** (੫੭੨-੧੪, ਵਡਹੰਸੁ, ਮਃ ੪)

A Giver as great as the Guru, as great as the Guru; I cannot see any other.

**ਹਰਿ ਦਾਨੋ , ਹਰਿ ਦਾਨੁ ਦੇਵੈ ; ਹਰਿ ਪੁਰਖੁ ਨਿਰੰਜਨੁ ਸੋਈ ਰਾਮ ॥** (੫੭੨-੧੪, ਵਡਹੰਸੁ, ਮਃ ੪)

He blesses me with the gift of Almighty's Name, the gift of Almighty's Name; He is the Pure Almighty.

**ਹਰਿ ਹਰਿ ਨਾਮੁ ਜਿਨੀ ਆਰਾਧਿਆ ;**
**ਤਿਨ ਕਾ ਦੁਖੁ ਭਰਮੁ ਭਉ ਭਾਗਾ ॥** (੫੭੨-੧੫, ਵਡਹੰਸੁ, ਮਃ ੪)

Those who worship in adoration Almighty's Name (Naam), their pain, doubts and fears are dispelled.

**ਸੇਵਕ ਭਾਇ ਮਿਲੇ ਵਡਭਾਗੀ ; ਜਿਨ ਗੁਰ ਚਰਨੀ ਮਨੁ ਲਾਗਾ ॥** (੫੭੨-੧੫, ਵਡਹੰਸੁ, ਮਃ ੪)

Through their loving service, those very fortunate ones, whose minds are attached to the Guru's Feet, meet Him.

**ਕਹੁ ਨਾਨਕ , ਹਰਿ ਆਪਿ ਮਿਲਾਏ ; ਮਿਲਿ ਸਤਿਗੁਰ ਪੁਰਖ ਸੁਖੁ ਹੋਈ ॥**(੫੭੨-੧੬,ਵਡਹੰਸੁ,ਮਃ ੪)

Says Guru Nanak, Almighty Himself causes us to meet the Guru; meeting the Almighty True Guru, peace is obtained.

**ਗੁਰ ਜੇਵਡੁ ਗੁਰ ਜੇਵਡੁ ਦਾਤਾ ; ਮੈ ਅਵਰੁ ਨ ਕੋਈ ॥੪॥੧॥** (੫੭੨-੧੭, ਵਡਹੰਸੁ, ਮਃ ੪)

A Giver as great as the Guru, as great as the Guru; I cannot see any other. ||4||1||

**ਵਡਹੰਸੁ , ਮਹਲਾ ੪ ॥** (੫੭੨-੧੭)

Wadahans, Fourth Mahl:

**ਹੰਉ ਗੁਰ ਬਿਨੁ , ਹੰਉ ਗੁਰ ਬਿਨੁ ; ਖਰੀ ਨਿਮਾਣੀ ਰਾਮ ॥** (੫੭੨-੧੭, ਵਡਹੰਸੁ, ਮਃ ੪)

Without the Guru, I am - without the Guru, I am totally dishonored.

**ਜਗਜੀਵਨੁ ਜਗਜੀਵਨੁ ਦਾਤਾ ; ਗੁਰ ਮੇਲਿ ਸਮਾਣੀ ਰਾਮ ॥** (੫੭੨-੧੮, ਵਡਹੰਸੁ, ਮਃ ੪)

The Life of the World, the Life of the World, the Great Giver has led me to meet and merge with the Guru.

**ਸਤਿਗੁਰੁ ਮੇਲਿ ਹਰਿ ਨਾਮਿ ਸਮਾਣੀ ; ਜਪਿ ਹਰਿ ਹਰਿ ਨਾਮੁ ਧਿਆਇਆ ॥** (੫੭੨-੧੮,ਵਡਹੰਸੁ,ਮ:੪)

Meeting with the True Guru, I have merged into Almighty's Name (Naam). I chant Almighty's Name (Naam) and concentrate on it.

**ਜਿਸੁ ਕਾਰਣਿ ਹੰਉ ਢੂੰਢਿ ਢੂਢੇਦੀ ; ਸੋ ਸਜਣੁ ਹਰਿ ਘਰਿ ਪਾਇਆ ॥** (੫੭੨-੧੯, ਵਡਹੰਸੁ, ਮ: ੪)

I was seeking and searching for Him, Almighty, my best friend, and I have found Him within the home of my own being.

**ਏਕ ਦ੍ਰਿਸ੍ਟਿ ਹਰਿ ਏਕੋ ਜਾਤਾ ; ਹਰਿ ਆਤਮ ਰਾਮੁ ਪਛਾਣੀ ॥ (ਦ੍ਰਿਸਟਿ ਬੋਲੋ)** (੫੭੩-੧, ਵਡਹੰਸੁ, ਮ: ੪)

I see the One Almighty, and I know the One Almighty; I realize Him within my soul.

**ਹੰਉ ਗੁਰ ਬਿਨੁ ਹੰਉ ਗੁਰ ਬਿਨੁ ; ਖਰੀ ਨਿਮਾਣੀ ॥੧॥** (੫੭੩-੧, ਵਡਹੰਸੁ, ਮ: ੪)

Without the Guru, I am - without the Guru, I am totally dishonored. ||1||

**ਜਿਨਾ ਸਤਿਗੁਰੁ ਜਿਨ ਸਤਿਗੁਰੁ ਪਾਇਆ ;**
**ਤਿਨ ਹਰਿ ਪ੍ਰਭੁ ਮੇਲਿ ਮਿਲਾਏ ਰਾਮ ॥** (੫੭੩-੨, ਵਡਹੰਸੁ, ਮ: ੪)

Those who have found the True Guru, the True Guru, Almighty unites them in His Union.

**ਤਿਨ ਚਰਣ ਤਿਨ ਚਰਣ ਸਰੇਵਹ ;**
**ਹਮ ਲਾਗਹ ਤਿਨ ਕੈ ਪਾਏ ਰਾਮ ॥ (ਪਾਂਏ ਬੋਲੋ)** (੫੭੩-੨, ਵਡਹੰਸੁ, ਮ: ੪)

Their feet, their feet, I adore; I fall at their feet.

**ਹਰਿ ਹਰਿ ਚਰਣ ਸਰੇਵਹ ਤਿਨ ਕੇ ;**
**ਜਿਨ ਸਤਿਗੁਰੁ ਪੁਰਖੁ ਪ੍ਰਭੁ ਧੵਾਇਆ ॥ (ਧਿਆਇਆ ਬੋਲੋ)** (੫੭੩-੩, ਵਡਹੰਸੁ, ਮ: ੪)

Dear Almighty, I adore the feet of those who concentrate on the True Guru, and Almighty.

**ਤੂ ਵਡਦਾਤਾ ਅੰਤਰਜਾਮੀ ; ਮੇਰੀ ਸਰਧਾ ਪੂਰਿ ਹਰਿ ਰਾਇਆ ॥** (੫੭੩-੪, ਵਡਹੰਸੁ, ਮ: ੪)

You are the Greatest Giver, the Inner-knower, the Searcher of hearts; please, reward my faith, Dear Almighty King.

**ਗੁਰਸਿਖ ਮੇਲਿ ਮੇਰੀ ਸਰਧਾ ਪੂਰੀ ; ਅਨਦਿਨੁ ਰਾਮ ਗੁਣ ਗਾਏ ॥** (੫੭੩-੪, ਵਡਹੰਸੁ, ਮ: ੪)

Meeting the Gursikh, my faith is rewarded; night and day, I sing the Praises of Almighty's Virtues.

**ਜਿਨ ਸਤਿਗੁਰੁ ਜਿਨ ਸਤਿਗੁਰੁ ਪਾਇਆ ;**
**ਤਿਨ ਹਰਿ ਪ੍ਰਭੁ ਮੇਲਿ ਮਿਲਾਏ ॥੨॥** (੫੭੩-੫, ਵਡਹੰਸੁ, ਮਃ ੪)

Those who have found the True Guru, the True Guru, Almighty unites them in His Union. ||2||

**ਹੰਉ ਵਾਰੀ , ਹੰਉ ਵਾਰੀ ; ਗੁਰਸਿਖ ਮੀਤ ਪਿਆਰੇ ਰਾਮ ॥** (੫੭੩-੬, ਵਡਹੰਸੁ, ਮਃ ੪)

I am a sacrifice, I am a sacrifice to the Gursikhs, my dear friends.

**ਹਰਿ ਨਾਮੋ , ਹਰਿ ਨਾਮੁ ਸੁਣਾਏ ; ਮੇਰਾ ਪ੍ਰੀਤਮੁ ਨਾਮੁ ਅਧਾਰੇ ਰਾਮ ॥** (੫੭੩-੬, ਵਡਹੰਸੁ, ਮਃ ੪)

They chant Almighty's Name, Almighty's Name; the Beloved Naam, Almighty's Name (Naam), is my only Support.

**ਹਰਿ ਹਰਿ ਨਾਮੁ ਮੇਰਾ ਪ੍ਰਾਨ ਸਖਾਈ ;**
**ਤਿਸੁ ਬਿਨੁ ਘੜੀ ਨਿਮਖ ਨਹੀ ਜੀਵਾਂ ॥** (੫੭੩-੭, ਵਡਹੰਸੁ, ਮਃ ੪)

Almighty's Name (Naam) is the companion of my life-forces (Pran); without it, I cannot live for an instant or a moment.

**ਹਰਿ ਹਰਿ ਕ੍ਰਿਪਾ ਕਰੇ ਸੁਖਦਾਤਾ ; ਗੁਰਮੁਖਿ ਅੰਮ੍ਰਿਤੁ ਪੀਵਾਂ ॥** (੫੭੩-੭, ਵਡਹੰਸੁ, ਮਃ ੪)

Almighty, the Giver of peace, shows His Mercy, and the Gurmukh drinks in the Ambrosial Nectar.

**ਹਰਿ ਆਪੇ ਸਰਧਾ ਲਾਇ ਮਿਲਾਏ ; ਹਰਿ ਆਪੇ ਆਪਿ ਸਵਾਰੇ ॥** (੫੭੩-੮, ਵਡਹੰਸੁ, ਮਃ ੪)

Almighty blesses him with faith, and unites him in His Union; He Himself adorns him.

**ਹੰਉ ਵਾਰੀ , ਹੰਉ ਵਾਰੀ ; ਗੁਰਸਿਖ ਮੀਤ ਪਿਆਰੇ ॥੩॥** (੫੭੩-੮, ਵਡਹੰਸੁ, ਮਃ ੪)

I am a sacrifice, I am a sacrifice to the Gursikhs, my dear friends. ||3||

**ਹਰਿ ਆਪੇ , ਹਰਿ ਆਪੇ ; ਪੁਰਖੁ ਨਿਰੰਜਨੁ ਸੋਈ ਰਾਮ ॥** (੫੭੩-੯, ਵਡਹੰਸੁ, ਮਃ ੪)

Almighty Himself, Almighty Himself, is the Pure and He no other then the Protector Himself.

**ਹਰਿ ਆਪੇ , ਹਰਿ ਆਪੇ ਮੇਲੈ ; ਕਰੈ ਸੋ ਹੋਈ ਰਾਮ ॥** (੫੭੩-੯, ਵਡਹੰਸੁ, ਮਃ ੪)

Almighty Himself, Almighty Himself, unites us with Himself; that which He does, comes to pass.

**ਜੋ ਹਰਿ ਪ੍ਰਭ ਭਾਵੈ ਸੋਈ ਹੋਵੈ ; ਅਵਰੁ ਨ ਕਰਣਾ ਜਾਈ ॥** (੫੭੩-੧੦, ਵਡਹੰਸੁ, ਮਃ ੪)

Whatever is pleasing to Almighty, that alone comes to pass; nothing else can be done.

**ਬਹੁਤੁ ਸਿਆਣਪ ਲਇਆ ਨ ਜਾਈ ; ਕਰਿ ਥਾਕੇ ਸਭਿ ਚਤੁਰਾਈ ॥**(੫੭੩-੧੦,ਵਡਹੰਸੁ, ਮਃ ੪)

Even by very clever tricks, He cannot be obtained; all have grown weary of practicing cleverness.

**ਗੁਰਪ੍ਰਸਾਦਿ , ਜਨ ਨਾਨਕ ਦੇਖਿਆ ; ਮੈ , ਹਰਿ ਬਿਨੁ ਅਵਰੁ ਨ ਕੋਈ ॥**(੫੭੩-੧੧,ਵਡਹੰਸੁ, ਮਃ ੪)

By Guru's Grace, servant Guru Nanak beholds Almighty; without Almighty, I have no other at all.

**ਹਰਿ ਆਪੇ , ਹਰਿ ਆਪੇ ; ਪੁਰਖੁ ਨਿਰੰਜਨੁ ਸੋਈ ॥੪॥੨॥** (੫੭੩-੧੧, ਵਡਹੰਸੁ, ਮਃ ੪)

Almighty Himself, Almighty Himself, is the Pure and He no other then Almighty Himself. ||4||2||

**ਵਡਹੰਸੁ , ਮਹਲਾ ੪ ॥** (੫੭੩-੧੨)

Wadahans, Fourth Mahl:

**ਹਰਿ ਸਤਿਗੁਰ ਹਰਿ ਸਤਿਗੁਰ ਮੇਲਿ ਹਰਿ ;**
**ਸਤਿਗੁਰ ਚਰਣ ਹਮ ਭਾਇਆ ਰਾਮ ॥** (੫੭੩-੧੨, ਵਡਹੰਸੁ, ਮਃ ੪)

Almighty, the True Guru, Almighty, the True Guru - if only I could meet Almighty, the True Guru; His Lotus Feet are so pleasing to me.

**ਤਿਮਰ ਅਗਿਆਨੁ ਗਵਾਇਆ ;**
**ਗੁਰ ਗਿਆਨੁ ਅੰਜਨੁ , ਗੁਰਿ ਪਾਇਆ ਰਾਮ ॥** (੫੭੩-੧੩, ਵਡਹੰਸੁ, ਮਃ ੪)

The darkness of my ignorance was dispelled, when the Guru applied the healing ointment of spiritual wisdom to my eyes.

**ਗੁਰ ਗਿਆਨ ਅੰਜਨੁ , ਸਤਿਗੁਰੂ ਪਾਇਆ ;**
**ਅਗਿਆਨ ਅੰਧੇਰ ਬਿਨਾਸੇ ॥** (੫੭੩-੧੪, ਵਡਹੰਸੁ, ਮਃ ੪)

The True Guru has applied the healing ointment of spiritual wisdom to my eyes, and the darkness of ignorance has been dispelled.

**ਸਤਿਗੁਰ ਸੇਵਿ ਪਰਮ ਪਦੁ ਪਾਇਆ ; ਹਰਿ ਜਪਿਆ ਸਾਸ ਗਿਰਾਸੇ ॥** (੫੭੩-੧੪, ਵਡਹੰਸੁ, ਮਃ ੪)

Serving the Guru, I have obtained the supreme status; I recite Almighty’s Name with every breath, and every morsel of food.

**ਜਿਨ ਕੰਉ ਹਰਿ ਪ੍ਰਭਿ ਕਿਰਪਾ ਧਾਰੀ ; ਤੇ ਸਤਿਗੁਰ ਸੇਵਾ ਲਾਇਆ ॥** (੫੭੩-੧੫, ਵਡਹੰਸੁ, ਮਃ ੪)

Those, upon whom Almighty has bestowed His Grace, are committed to the service of the True Guru.

**ਹਰਿ ਸਤਿਗੁਰ , ਹਰਿ ਸਤਿਗੁਰ ਮੇਲਿ ;**
**ਹਰਿ ਸਤਿਗੁਰ ਚਰਣ ਹਮ ਭਾਇਆ ॥੧॥** (੫੭੩-੧੫, ਵਡਹੰਸੁ, ਮਃ ੪)

Almighty, the True Guru, Almighty, the True Guru - if only I could meet Almighty, the True Guru; His Lotus Feet are so pleasing to me. ||1||

**ਮੇਰਾ ਸਤਿਗੁਰੁ , ਮੇਰਾ ਸਤਿਗੁਰੁ ਪਿਆਰਾ ;**
**ਮੈ , ਗੁਰ ਬਿਨੁ ਰਹਣੁ ਨ ਜਾਈ ਰਾਮ ॥** (੫੭੩-੧੬, ਵਡਹੰਸੁ, ਮਃ ੪)

My True Guru, my True Guru is my Beloved; without the Guru, I cannot live.

**ਹਰਿ ਨਾਮੋ , ਹਰਿ ਨਾਮੁ ਦੇਵੈ ; ਮੇਰਾ ਅੰਤਿ ਸਖਾਈ ਰਾਮ ॥** (੫੭੩-੧੭, ਵਡਹੰਸੁ, ਮਃ ੪)

He gives me Almighty's Name (Naam), Almighty's Name (Naam), my only companion in the end.

**ਹਰਿ ਹਰਿ ਨਾਮੁ ਮੇਰਾ ਅੰਤਿ ਸਖਾਈ ;**
**ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ॥** (੫੭੩-੧੭, ਵਡਹੰਸੁ, ਮਃ ੪)

Almighty's Name (Naam) is my only companion in the end; the Guru, the True Guru, has implanted Almighty's Name (Naam), within me.

**ਜਿਥੈ ਪੁਤੁ ਕਲਤ੍ਰੁ ਕੋਈ ਬੇਲੀ ਨਾਹੀ ;**
**ਤਿਥੈ ਹਰਿ ਹਰਿ ਨਾਮਿ ਛਡਾਇਆ ॥** (੫੭੩-੧੮, ਵਡਹੰਸੁ, ਮਃ ੪)

There, where neither child nor spouse shall accompany you, Almighty's Name (Naam), shall emancipate you.

**ਧਨੁ ਧਨੁ ਸਤਿਗੁਰੁ ਪੁਰਖੁ ਨਿਰੰਜਨੁ ; ਜਿਤੁ ਮਿਲਿ ਹਰਿ ਨਾਮੁ ਧਿਆਈ ॥**(੫੭੩-੧੯, ਵਡਹੰਸੁ, ਮਃ ੪)

Great, Great is the True Guru, the form of Pure, Almighty; meeting Him, I concentrate on Almighty's Name (Naam).

**ਮੇਰਾ ਸਤਿਗੁਰੁ , ਮੇਰਾ ਸਤਿਗੁਰੁ ਪਿਆਰਾ ;**
**ਮੈ , ਗੁਰ ਬਿਨੁ ਰਹਣੁ ਨ ਜਾਈ ॥੨॥** (੫੭੩-੧੯, ਵਡਹੰਸੁ, ਮਃ ੪)

My True Guru, my True Guru is my Beloved; without the Guru, I cannot live. ||2||

**ਜਿਨੀ ਦਰਸਨੁ , ਜਿਨੀ ਦਰਸਨੁ ; ਸਤਿਗੁਰ ਪੁਰਖ ਨ ਪਾਇਆ ਰਾਮ ॥** (੫੭੪-੧, ਵਡਹੰਸੁ, ਮਃ ੪)

Those who have not obtained the Sight (Darshan) of the True Guru,

ਤਿਨ ਨਿਹਫਲੁ , ਤਿਨ ਨਿਹਫਲੁ ਜਨਮੁ ; ਸਭੁ ਬ੍ਰਿਥਾ ਗਵਾਇਆ ਰਾਮ ॥ (੫੭੪-੨, ਵਡਹੰਸੁ, ਮਃ ੪)
they have fruitlessly, fruitlessly wasted their whole lives in vain.

ਨਿਹਫਲੁ ਜਨਮੁ ਤਿਨ ਬ੍ਰਿਥਾ ਗਵਾਇਆ ; ਤੇ ਸਾਕਤ ਮੁਏ ਮਰਿ ਝੂਰੇ ॥ (੫੭੪-੨, ਵਡਹੰਸੁ, ਮਃ ੪)
They have wasted away their whole lives in vain; those faithless cynics die a regretful death.

ਘਰਿ ਹੋਦੈ ਰਤਨਿ ਪਦਾਰਥਿ ਭੂਖੇ ; ਭਾਗਹੀਣ ਹਰਿ ਦੂਰੇ ॥ (੫੭੪-੩, ਵਡਹੰਸੁ, ਮਃ ੪)
They have the jewel-treasure in their own homes, but still, they are hungry; those unlucky wretches are far away from Almighty.

ਹਰਿ ਹਰਿ ਤਿਨ ਕਾ ਦਰਸੁ ਨ ਕਰੀਅਹੁ ;
ਜਿਨੀ ਹਰਿ ਹਰਿ ਨਾਮੁ ਨ ਧਿਆਇਆ ॥ (੫੭੪-੩, ਵਡਹੰਸੁ, ਮਃ ੪)
Dear Almighty, please, let me not see those who do not concentrate on Almighty's Name (Naam),

ਜਿਨੀ ਦਰਸਨੁ , ਜਿਨੀ ਦਰਸਨੁ ; ਸਤਿਗੁਰ ਪੁਰਖ ਨ ਪਾਇਆ ॥੩॥ (੫੭੪-੪, ਵਡਹੰਸੁ, ਮਃ ੪)
and who have not obtained the Sight (Darshan) of the True Guru. ||3||

ਹਮ ਚਾਤ੍ਰਿਕ , ਹਮ ਚਾਤ੍ਰਿਕ ਦੀਨ ; ਹਰਿ ਪਾਸਿ ਬੇਨੰਤੀ ਰਾਮ ॥ (੫੭੪-੫, ਵਡਹੰਸੁ, ਮਃ ੪)
I am a song-bird, I am a meek song-bird; I offer my prayer to Almighty.

ਗੁਰ ਮਿਲਿ , ਗੁਰ ਮੇਲਿ ਮੇਰਾ ਪਿਆਰਾ ;
ਹਮ ਸਤਿਗੁਰ ਕਰਹ ਭਗਤੀ ਰਾਮ ॥ (੫੭੪-੫, ਵਡਹੰਸੁ, ਮਃ ੪)
If only I could meet the Guru, meet the Guru, O my Beloved; I dedicate myself to the meditation of the True Guru.

ਹਰਿ ਹਰਿ ਸਤਿਗੁਰ ਕਰਹ ਭਗਤੀ ; ਜਾਂ ਹਰਿ ਪ੍ਰਭੁ ਕਿਰਪਾ ਧਾਰੇ ॥ (੫੭੪-੬, ਵਡਹੰਸੁ, ਮਃ ੪)
I meditate on Almighty and the True Guru; Almighty has granted His Grace.

ਮੈ ਗੁਰ ਬਿਨੁ ਅਵਰੁ ਨ ਕੋਈ ਬੇਲੀ ; ਗੁਰੁ ਸਤਿਗੁਰੁ ਪ੍ਰਾਣ ਹਮ੍ਾਰੇ ॥ (੫੭੪-੭, ਵਡਹੰਸੁ, ਮਃ ੪)
Without the Guru, I have no other friend. The Guru, the True Guru, is my life-forces (Pran).

ਕਹੁ ਨਾਨਕ ਗੁਰਿ ਨਾਮੁ ਦ੍ਰਿੜਾਇਆ ;
ਹਰਿ ਹਰਿ ਨਾਮੁ , ਹਰਿ ਸਤੀ ॥ (ਸੱਤੀ ਬੋਲੋ) (੫੭੪-੭, ਵਡਹੰਸੁ, ਮਃ ੪)
Says Guru Nanak, the Guru has implanted Almighty's Name (Naam) within me; Almighty's Name (Naam), the True Name.

**ਹਮ ਚਾਤ੍ਰਿਕ , ਹਮ ਚਾਤ੍ਰਿਕ ਦੀਨ ; ਹਰਿ ਪਾਸਿ ਬੇਨੰਤੀ ॥੪॥੩॥** (੫੭੪-੮, ਵਡਹੰਸੁ, ਮਃ ੪)

I am a song-bird, I am a meek song-bird; I offer my prayer to Almighty. ||4||3||

**ਵਡਹੰਸੁ , ਮਹਲਾ ੪ ॥** (੫੭੪-੯)

Wadahans, Fourth Mahl:

**ਹਰਿ ਕਿਰਪਾ ਹਰਿ ਕਿਰਪਾ ਕਰਿ ; ਸਤਿਗੁਰੁ ਮੇਲਿ ਸੁਖਦਾਤਾ ਰਾਮ ॥** (੫੭੪-੯, ਵਡਹੰਸੁ, ਮਃ ੪)

Dear Almighty, show Your Mercy, show Your Mercy, and let me meet the True Guru, the Giver of peace.

**ਹਮ ਪੂਛਹ ਹਮ ਪੂਛਹ ; ਸਤਿਗੁਰ ਪਾਸਿ , ਹਰਿ ਬਾਤਾ ਰਾਮ ॥** (੫੭੪-੯, ਵਡਹੰਸੁ, ਮਃ ੪)

I go and ask, I go and ask from the True Guru, about the sermon of Almighty.

**ਸਤਿਗੁਰ ਪਾਸਿ , ਹਰਿ ਬਾਤ ਪੂਛਹ ; ਜਿਨਿ ਨਾਮੁ ਪਦਾਰਥੁ ਪਾਇਆ ॥** (੫੭੪-੧੦, ਵਡਹੰਸੁ, ਮਃ ੪)

I ask about the sermon of Almighty from the True Guru, who has obtained the treasure of Almighty's Name (Naam).

**ਪਾਇ ਲਗਹ ਨਿਤ ਕਰਹ ਬਿਨੰਤੀ ; ਗੁਰਿ ਸਤਿਗੁਰਿ ਪੰਥੁ ਬਤਾਇਆ ॥** (੫੭੪-੧੦, ਵਡਹੰਸੁ, ਮਃ ੪)

I bow at His Feet constantly, and pray to Him; the Guru, the True Guru, has shown me the Way.

**ਸੋਈ ਭਗਤੁ ਦੁਖੁ ਸੁਖੁ ਸਮਤੁ ਕਰਿ ਜਾਣੈ ;**
**ਹਰਿ ਹਰਿ ਨਾਮਿ ਹਰਿ ਰਾਤਾ ॥ (ਰਾੱਤਾ ਬੋਲੋ)** (੫੭੪-੧੧, ਵਡਹੰਸੁ, ਮਃ ੪)

He alone is a devotee, who looks alike upon pleasure and pain; he is imbued with Almighty's Name (Naam), Har, Har.

**ਹਰਿ ਕਿਰਪਾ ਹਰਿ ਕਿਰਪਾ ਕਰਿ ; ਗੁਰੁ ਸਤਿਗੁਰੁ ਮੇਲਿ ਸੁਖਦਾਤਾ ॥੧॥** (੫੭੪-੧੨, ਵਡਹੰਸੁ, ਮਃ ੪)

Dear Almighty, show Your Mercy, show Your Mercy, and let me meet the True Guru, the Giver of peace. ||1||

**ਸੁਣਿ ਗੁਰਮੁਖਿ ਸੁਣਿ ਗੁਰਮੁਖਿ ਨਾਮਿ ;**
**ਸਭਿ ਬਿਨਸੇ ਹੰਉਮੈ ਪਾਪਾ ਰਾਮ ॥** (੫੭੪-੧੨, ਵਡਹੰਸੁ, ਮਃ ੪)

Listen as Gurmukh, listen as Gurmukh, to Almighty's Name (Naam); all egotism and sins are eradicated.

**ਜਪਿ ਹਰਿ ਹਰਿ , ਜਪਿ ਹਰਿ ਹਰਿ ਨਾਮੁ ;**
**ਲਥਿਅੜੇ ਜਗਿ ਤਾਪਾ ਰਾਮ ॥** (੫੭੪-੧੩, ਵਡਹੰਸੁ, ਮਃ ੪)

Chanting Almighty's Name (Naam), chanting Almighty's Name (Naam), the troubles of the world vanish.

**ਹਰਿ ਹਰਿ ਨਾਮੁ ਜਿਨੀ ਆਰਾਧਿਆ ; ਤਿਨ ਕੇ ਦੁਖ ਪਾਪ ਨਿਵਾਰੇ ॥** (੫੭੪-੧੪, ਵਡਹੰਸੁ, ਮਃ ੪)

Those who contemplate Almighty's Name (Naam), are rid of their suffering and sins.

**ਸਤਿਗੁਰਿ ਗਿਆਨ ਖੜਗੁ ਹਥਿ ਦੀਨਾ ; ਜਮਕੰਕਰ ਮਾਰਿ ਬਿਦਾਰੇ ॥** (੫੭੪-੧੪, ਵਡਹੰਸੁ, ਮਃ ੪)

The True Guru has placed the sword of spiritual wisdom in my hands; I have overcome and slain the Messenger of Death.

**ਹਰਿ ਪ੍ਰਭਿ ਕ੍ਰਿਪਾ ਧਾਰੀ ਸੁਖਦਾਤੇ ; ਦੁਖ ਲਾਥੇ ਪਾਪ ਸੰਤਾਪਾ ॥** (੫੭੪-੧੫, ਵਡਹੰਸੁ, ਮਃ ੪)

Almighty, the Giver of peace, has granted His Grace, and I am rid of pain, sin and disease.

**ਸੁਣਿ ਗੁਰਮੁਖਿ ਸੁਣਿ ਗੁਰਮੁਖਿ ਨਾਮੁ ; ਸਭਿ ਬਿਨਸੇ ਹੰਉਮੈ ਪਾਪਾ ॥੨॥** (੫੭੪-੧੫, ਵਡਹੰਸੁ, ਮਃ ੪)

Listen to Guru's Teaching, listen as Guru's Blessed Almighty's Name (Naam); all egotism and sins are eradicated. ||2||

**ਜਪਿ ਹਰਿ ਹਰਿ , ਜਪਿ ਹਰਿ ਹਰਿ ਨਾਮੁ ; ਮੇਰੈ ਮਨਿ ਭਾਇਆ ਰਾਮ ॥** (੫੭੪-੧੬, ਵਡਹੰਸੁ, ਮਃ ੪)

Chanting Almighty's Name (Naam), chanting Almighty's Name (Naam), is so pleasing to my mind.

**ਮੁਖਿ ਗੁਰਮੁਖਿ ਮੁਖਿ ਗੁਰਮੁਖਿ ਜਪਿ ; ਸਭਿ ਰੋਗ ਗਵਾਇਆ ਰਾਮ ॥** (੫੭੪-੧੭, ਵਡਹੰਸੁ, ਮਃ ੪)

Speaking as Gurmukh, speaking as Gurmukh, chanting Almighty's Name (Naam), all disease is eradicated.

**ਗੁਰਮੁਖਿ ਜਪਿ ਸਭਿ ਰੋਗ ਗਵਾਇਆ ; ਅਰੋਗਤ ਭਏ ਸਰੀਰਾ ॥** (੫੭੪-੧੭, ਵਡਹੰਸੁ, ਮਃ ੪)

As Gurmukh, chanting Almighty's Name (Naam), all disease is eradicated, and the body becomes free of disease.

**ਅਨਦਿਨੁ ਸਹਜ ਸਮਾਧਿ ਹਰਿ ਲਾਗੀ ; ਹਰਿ ਜਪਿਆ ਗਹਿਰ ਗੰਭੀਰਾ ॥** (੫੭੪-੧੮, ਵਡਹੰਸੁ, ਮਃ ੪)

Night and day, one remains absorbed in the Perfect Poise of Samaadhi; recites Almighty's Name (Naam) who Himself is inaccessible and unfathomable.

ਜਾਤਿ ਅਜਾਤਿ ਨਾਮੁ ਜਿਨ ਧਿਆਇਆ ;
ਤਿਨ ਪਰਮ ਪਦਾਰਥੁ ਪਾਇਆ ॥ (੫੭੪-੧੮, ਵਡਹੰਸੁ, ਮਃ ੪)

Whether of high or low social status, one who meditates on Almighty's Name (Naam) obtains the supreme treasure.

ਜਪਿ ਹਰਿ ਹਰਿ ਜਪਿ ਹਰਿ ਹਰਿ ਨਾਮੁ ;
ਮੇਰੈ ਮਨਿ ਭਾਇਆ ॥੩॥ (੫੭੪-੧੯, ਵਡਹੰਸੁ, ਮਃ ੪)

Chanting Almighty's Name (Naam), chanting Almighty's Name (Naam), is pleasing to my mind. ||3||

ਹਰਿ ਧਾਰਹੁ ਹਰਿ ਧਾਰਹੁ ਕਿਰਪਾ ; ਕਰਿ ਕਿਰਪਾ ਲੇਹੁ ਉਬਾਰੇ ਰਾਮ ॥ (੫੭੫-੧, ਵਡਹੰਸੁ, ਮਃ ੪)

Grant Your Grace, grant Your Grace, Dear Almighty, and save me.

ਹਮ ਪਾਪੀ , ਹਮ ਪਾਪੀ ਨਿਰਗੁਣ ; ਦੀਨ ਤੁਮ੍ਾਰੇ ਰਾਮ ॥ (੫੭੫-੧, ਵਡਹੰਸੁ, ਮਃ ੪)

I am a sinner, I am a worthless sinner, I am meek, but I am Yours, Dear Almighty.

ਹਮ ਪਾਪੀ ਨਿਰਗੁਣ ਦੀਨ ਤੁਮ੍ਾਰੇ ; ਹਰਿ ਦੈਆਲ ਸਰਣਾਇਆ ॥ (੫੭੫-੨, ਵਡਹੰਸੁ, ਮਃ ੪)

I am a worthless sinner, and I am meek, but I am Yours; I seek Your Sanctuary, Dear Merciful Almighty.

ਤੂ ਦੁਖ ਭੰਜਨੁ ਸਰਬ ਸੁਖਦਾਤਾ ; ਹਮ ਪਾਥਰ ਤਰੇ ਤਰਾਇਆ ॥ (੫੭੫-੨, ਵਡਹੰਸੁ, ਮਃ ੪)

You are the Destroyer of pain, the Giver of absolute peace; I am a stone - carry me across and save me.

ਸਤਿਗੁਰ ਭੇਟਿ ਰਾਮ ਰਸੁ ਪਾਇਆ ; ਜਨ ਨਾਨਕ , ਨਾਮਿ ਉਧਾਰੇ ॥ (੫੭੫-੩, ਵਡਹੰਸੁ, ਮਃ ੪)

Meeting the True Guru, servant Guru Nanak has obtained the subtle essence of Almighty; through Almighty's Name (Naam), he is saved.

ਹਰਿ ਧਾਰਹੁ ਹਰਿ ਧਾਰਹੁ ਕਿਰਪਾ ;
ਕਰਿ ਕਿਰਪਾ ਲੇਹੁ ਉਬਾਰੇ ਰਾਮ ॥੪॥੪॥ (੫੭੫-੪, ਵਡਹੰਸੁ, ਮਃ ੪)

Grant Your Grace, grant Your Grace, Almighty, and save me. ||4||4||

ਵਡਹੰਸੁ , ਮਹਲਾ ੪ ; ਘੋੜੀਆ (ਘੋੜੀਆਂ ਬੋਲੋ) (੫੭੫-੫)

Wadahans, Fourth Mahl, Ghoria, The Wedding Procession Songs:

